39ਵਾਂ ਵਰ੍ਹਾ




ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

# TARKSHEEL

ਜਨਵਰੀ-ਫਰਵਰੀ 2025

ਅੰਤਰ ਝਾਤ:





ਬਾਗੀ ਚਿੰਤਕ ਵਿਗਿਆਨੀ ਬਰੂਨੋ (6)

30/-

ਧਰਮ ਟਟਹਿਣਿਆਂ ਵਾਂਗ ਹਨ। ਉਨ੍ਹਾਂ ਨੂੰ ਚਮਕਣ ਲਈ ਹਨੇਰੇ ਦੀ ਲੋੜ ਹੈ – ਆਰਥਰ ਸ਼ੌਪਨਹਾਊਰ



# ਕਿਤਾਬਾਂ

ਕਿਤਾਬਾਂ ਪੁਰਖਿਆਂ ਦੀ
ਜੰਮਣ ਭੋਇੰ ਵਿੱਚ
ਉਗਮੀਆਂ ਸੀ ਕਿਵੇਂ
ਤਹਿਜ਼ੀਬ ਬੀਆਬਾਨ ਜੰਗਲ ਵਿੱਚ।
ਗੂੰਗੀ ਜ਼ੁਬਾਨ ਬੋਲੀ ਸੀ ਕਿਵੇਂ
ਤੋਤਲੀ ਕਵਿਤਾ ਬਣਾ ਕੇ
ਤੇ ਪੱਥਰ ਭੰਨਦੇ ਹੱਥਾਂ ਨੇ
ਕਿਵੇਂ ਬਣਾਈ ਸੀ
ਮੂਰਤ ਆਪਣੀ ਤੇ ਫੇਰ ਚੱਲ ਸੋ ਚੱਲ।
ਜੰਗਲ, ਜ਼ਮੀਨਾਂ, ਪਾਣੀਆਂ, ਔਰਤਾਂ
ਗੁਲਾਮਾਂ ਤੇ ਰਾਜ ਸਿੰਘਾਸਣਾਂ ਲਈ
ਤਹਿਰੀਕ ਦੀ ਹਿੱਕ 'ਤੇ ਚੱਲੀਆਂ
ਬਰਛੀਆਂ ਦਾ ਬਿਉਰਾ ਸਾਂਭੀ ਬੈਠੀਆਂ
ਕਿਤਾਬਾਂ
ਸੱਚ ਮੁੱਚ ਮਹਾਨ ਨੇ ।
ਪਰ ਲੁੱਟ ਦੇ ਅਰਥ ਸ਼ਾਸ਼ਤਰ ਨੂੰ
ਵਾਜਬ ਠਹਿਰਾਉਂਦੀਆਂ
ਕਰੇ ਕਰਾਵੇ ਆਪੇ ਆਪ ਦੇ
ਸੋਹਲੇ ਗਾਉਂਦੀਆਂ
ਤੇ ਗੰਗਾ ਦੇ ਘਾਟ 'ਤੇ
ਕਰਮ ਕਾਂਡ ਦੇ
ਪਾਠ ਪੜ੍ਹਾਉਂਦੀਆਂ ਕਿਤਾਬਾਂ
ਬੁਰੀਆਂ ਵੀ ਲਗਦੀਆਂ ਹਨ।

ਕਿਤਾਬਾਂ ਜੋ
ਜੇਲ੍ਹ ਦੀ ਕਾਲ ਕੋਠੜੀ ਵਿੱਚ ਵੀ
ਕਰ ਸਕਦੀਆਂ ਹਨ ਚਾਨਣ ਚਾਨਣ
ਕਿਤਾਬਾਂ ਜੋ
ਸਮੁੱਚੀ ਕਾਇਨਾਤ ਨੂੰ
ਸੁੰਦਰ ਬਗੀਚੀ
ਤੇ ਮਾਨਵ ਨੂੰ ਫੁੱਲ ਦੀ ਸੰਗਿਆ
ਦਿੰਦੀਆਂ ਹਨ
ਸੱਚ ਮੁੱਚ ਮਹਾਨ ਹਨ।
ਉਹ ਕਿਤਾਬਾਂ ਸੱਚ ਮੁੱਚ ਮਹਾਨ ਹਨ
ਜੋ ਲੋੜ ਪੈਣ 'ਤੇ
ਆਪਣੇ ਆਪ ਵਿੱਚ
ਪਸਤੌਲ ਵੀ ਲੁਕੋ ਲੈਣ।



-ਹਰਮੇਸ਼ ਮਾਲੜੀ

## ਅਮਿਤ ਸ਼ਾਹ ਵੱਲੋਂ ਡਾ. ਅੰਬੇਦਕਰ 'ਤੇ ਸ਼ਰਮਨਾਕ ਅਤਿ ਨਿੰਦਣਯੋਗ ਟਿੱਪਣੀ

ਦਲਿਤਾਂ ਨੂੰ ਦਬਾ ਕੇ ਰੱਖਣ ਦੀ ਪੈਰਵਾਈ ਕਰਦੀ 'ਮਨੂੰ-ਸਮ੍ਰਿਤੀ' ਦਾ ਸਖ਼ਤ ਵਿਰੋਧ ਕਰਨ ਵਾਲੇ ਚਿੰਤਕ ਡਾ. ਭੀਮ ਰਾਓ ਅੰਬੇਦਕਰ ਜੀ ਬਾਰੇ ਭਾਰਤ ਦੀ ਲੋਕ ਸਭਾ ਵਿੱਚ ਗ੍ਰਹਿ ਮੰਤਰੀ ਅਮਿਤ ਸ਼ਾਹ ਵੱਲੋਂ ਕੀਤੀ ਟਿੱਪਣੀ "ਮਾਨਯਵਰ, ਅੱਜ ਕੱਲ੍ਹ ਤਾਂ ਅੰਬੇਦਕਰ ਇੱਕ ਫੈਸ਼ਨ ਹੋ ਗਿਆ ਤੇ ਅੰਬੇਦਕਰ, ਅੰਬੇਦਕਰ ਅੰਬੇਦਕਰ...ਜੇ ਏਨਾ ਨਾਮ ਭਗਵਾਨ ਦਾ ਲਿਆ ਹੁੰਦਾ ਤਾਂ ਸੱਤ ਜਨਮਾਂ ਤੱਕ ਲਈ ਇਨ੍ਹਾਂ ਨੂੰ ਸਵਰਗ ਮਿਲ ਜਾਂਦਾ।" ਅਤਿ ਨਿੰਦਣਯੋਗ ਤੇ ਭਾਜਪਾ ਦੀ ਦਲਿਤ ਵਿਰੋਧੀ ਮਾਨਸਿਕਤਾ ਦਾ ਨੰਗਾ-ਚਿੱਟਾ ਪ੍ਰਗਟਾਵਾ ਹੈ। ਭਾਰਤੀ ਸੰਵਿਧਾਨ ਦੀਆਂ ਧੱਜੀਆਂ ਉਡਾਉਣ ਵਾਲੀ ਹਿੰਦੂਤਵੀ ਫਾਸ਼ੀਵਾਦੀ ਭਾਜਪਾ ਸਰਕਾਰ ਔਰਤਾਂ, ਦਲਿਤਾਂ, ਘੱਟ ਗਿਣਤੀਆਂ ਤੇ ਪ੍ਰਗਤੀਸ਼ੀਲ ਲੋਕਾਂ ਉੱਪਰ ਜਬਰ ਕੀਤੇ ਜਾਣ ਦੇ ਹਮਾਇਤੀ ਗ੍ਰੰਥ 'ਮਨੂੰ-ਸਮ੍ਰਿਤੀ' ਨੂੰ ਭਾਰਤ ਵਿੱਚ ਉਚਿਆਂ ਕੇ ਲਾਗੂ ਕਰਨ ਲਈ ਹਰ ਸੰਭਵ ਯਤਨ ਜੁਟਾ ਰਹੀ ਹੈ। ਇਸ ਦਾ ਵਿਰੋਧ ਕਰਨ ਵਾਲਿਆਂ ਨੂੰ ਨਿਸ਼ਾਨੇ 'ਤੇ ਲੈਂਦੀ ਹੈ। ਇਸੇ ਲਈ ਡਾ. ਅੰਬੇਦਕਰ ਵੀ ਉਹਨਾਂ ਦੀ ਅੱਖ ਦਾ ਰੋੜਾ ਬਣੇ ਹੋਏ ਹਨ। ਇਹ ਵਰਤਾਰਾ ਅਤਿ ਨਿੰਦਣਯੋਗ ਤੇ ਵਿਰੋਧ ਵਿੱਚ ਖੜ੍ਹਨ ਦਾ ਹੈ। -ਸੰਪਾਦਕ


**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ, ਪਾਲ ਬਾਗਪੁਰ
ਰਾਜਪਾਲ ਸਿੰਘ, ਜਸਵੰਤ ਮੋਹਾਲੀ
ਸੁਖਦੇਵ ਧੂਰੀ, ਭੁਪਿੰਦਰ ਫੌਜੀ
ਸੁਖਦੇਵ ਫਗਵਾੜਾ, ਵਿਸ਼ਵ ਕਾਂਤ
ਡਾ. ਅਵਤਾਰ ਦੀਪ
ਰਾਮ ਸਵਰਨ ਲੱਖੇਵਾਲੀ

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਰਾਜਪਾਲ ਸਿੰਘ

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਬਾਈ, ਵੈਨਕੂਵਰ
ਬੀਰਬਲ ਭਦੌੜ, ਕੈਲਗਿਰੀ
ਬਲਦੇਵ ਰਹਿਪਾ, ਟਰਾਂਟੋ
(+1 41688 17202)

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਮੋਬਾ. 98769 53561

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234 IFSC : PUNB0004400

**ਸਲਾਨਾ ਚੰਦਾ ਦੇਸ਼ :** 150 ਰੁ.
**ਜੀਵਨਭਰ ਮੈਂਬਰਸ਼ਿਪ :** 1500 ਰੁ.
**ਵਿਦੇਸ਼ ਸਲਾਨਾ :** 40 ਯੂ.ਐਸ. ਡਾਲਰ
**ਵਿਦੇਸ਼ ਜੀਵਨਭਰ ਮੈਂਬਰਸ਼ਿਪ:** 20,000 ਰੁ.
ਰਸੀਦ ਵਾਊਚਰ ਅਤੇ ਪਤਾ ਹੇਠ ਲਿਖੇ ਨੰਬਰ 'ਤੇ ਭੇਜਿਆ ਜਾਵੇ
98156 70725

ਰਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਤਰੀਬ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ



**'ਤਰਕਸ਼ੀਲ'** ਦੇ ਪਾਠਕ ਸਾਥੀਓ! ਜਿਸ ਸਮੇਂ ਇਹ ਅੰਕ ਤੁਹਾਡੇ ਹੱਥ ਵਿੱਚ ਹੋਵੇਗਾ, ਤੁਸੀਂ ਸਾਲ 2025 ਦੇ ਬੂਹੇ 'ਤੇ ਦਸਤਕ ਦੇ ਚੁੱਕੇ ਹੋਵੋਗੇ। ਚਾਹੁੰਦਾ ਤਾਂ ਮੈਂ ਵੀ ਹਾਂ, ਕਿ ਨਵਾਂ ਵਰ੍ਹਾਂ ਤੁਹਾਡੇ ਲਈ ਹੋਵੇ ਖ਼ੁਸ਼ੀਆਂ ਭਰ੍ਹਾਂ, ਪਰ ਇੰਝ ਕਹਿਣ 'ਤੇ ਵਰ੍ਹੇ ਹੁੰਦੇ ਨਹੀਂ ਖ਼ੁਸ਼ੀ ਭਰ੍ਹੇ। ਇਹ ਅਟੱਲ ਸੱਚਾਈ ਹੈ ਕਿ ਇਨ੍ਹਾਂ ਨੂੰ ਖ਼ੁਸ਼ੀਆਂ ਭਰੇ ਬਣਾਇਆ ਜਾ ਸਕਦਾ। ਬਨਾਉਣ ਲਈ ਲੋੜ ਹੈ - ਗਿਆਨ-ਵਿਗਿਆਨ ਦੀ ਮਸ਼ਾਲ ਦੀ, ਭਾਵ ਲੋਕ ਪੱਖੀ ਵਿਗਿਆਨਕ ਸਾਹਿਤ ਦੇ ਅਧਿਐਨ ਦੀ। ਸੰਘਰਸ਼ਾਂ ਦੇ ਰਾਹੀ ਬਨਣ ਦੀ - ਸੰਘਰਸ਼ ਜੋ ਜਮਾਤੀ ਚੇਤਨਾ ਦੀ ਸਮਝ 'ਤੇ ਅਧਾਰਿਤ ਸਮਾਜਿਕ ਤਬਦੀਲੀ ਦਾ ਹੋਕਾ ਦਿੰਦੇ ਨੇ। ਬੀਤੇ ਵੱਲ ਪਿੱਠ ਕਰਕੇ ਅਸੀਂ ਭਵਿੱਖੀ ਸੋਨ - ਸਵੇਰਿਆਂ ਦੇ ਨਕਸ਼ ਨਹੀਂ ਲੱਭ ਪਾਵਾਂਗੇ। 2024 ਅਤੇ ਕਿੰਨੇ ਹੀ ਬੀਤੇ ਵਰ੍ਹਿਆਂ ਦਾ ਵਿਸ਼ਲੇਸ਼ਣ ਕੀਤਾ ਜਾਣਾ ਵੀ ਅਤਿ ਜ਼ਰੂਰੀ ਹੈ। ਸੱਤਾ 'ਤੇ ਕਾਬਜ ਲੁਟੇਰੀ ਜਮਾਤ ਦੀਆਂ ਲੋਕ ਵਿਰੋਧੀ ਆਰਥਿਕ, ਸਮਾਜਿਕ, ਰਾਜਨੀਤਕ ਨੀਤੀਆਂ ਦਾ, ਫਾਸ਼ੀਵਾਦ ਦੇ ਮੂੰਹ ਅੱਡੀ ਅੱਗੇ ਵਧ ਰਹੇ ਜਬਾੜਿਆਂ ਦਾ, ਬਹੁਤ ਹੀ ਸੂਖਮ ਢੰਗ ਨਾਲ ਸਮਾਜ ਦੇ ਵੱਖ-ਵੱਖ ਵਰਗਾਂ ਵਿੱਚ ਫੈਲਾਈ ਜਾ ਰਹੀ ਨਫ਼ਰਤ ਦਾ, ਧਰਮ ਅਧਾਰਿਤ ਨਫ਼ਰਤ ਨਾਲ ਮਨੁੱਖੀ ਕਤਲੇਆਮ ਲਈ ਤਿਆਰ ਕੀਤੀ ਜਾ ਰਹੀ ਜ਼ਮੀਨ ਦਾ, ਬਹੁਤ ਬਾਰੀਕੀ ਨਾਲ ਇਤਿਹਾਸ ਅਤੇ ਵਿਗਿਆਨ ਨਾਲ ਕੀਤੀ ਜਾ ਰਹੀ ਛੇੜ ਛਾੜ ਦਾ, ਹੋਰ ਵੀ ਪਤਾ ਨਹੀਂ ਕਿੰਨੇ ਹੀ ਕੁੱਝ ਦਾ ਵਿਸ਼ਲੇਸ਼ਣ ਕੀਤਾ ਜਾਣਾ ਅਤਿ ਜ਼ਰੂਰੀ ਹੈ। ਤੁਹਾਡਾ ਇਹ ਹਰਕਾਰਾ ਹਮੇਸ਼ਾ ਯਤਨਸ਼ੀਲ ਰਹਿੰਦਾ ਹੈ ਤੇ ਇਸ ਕਾਰਜ ਲਈ ਰਹੇਗਾ ਵੀ। ਪੰਜਾਬੀ ਦਾ ਮਰਹੂਮ ਇਨਕਲਾਬੀ ਕਵੀ ਲਾਲ ਸਿੰਘ ਦਿਲ ਆਖਦਾ ਹੈ : 'ਇਸ 'ਚ ਕੋਈ ਸ਼ੱਕ ਨਹੀਂ/ਜੀਵਨ ਏਨੇ ਡੂੰਘੇ ਟੋਇਆਂ 'ਚ ਡਿੱਗ ਪਿਆ ਹੈ/ਕਿ ਬੇਹੋਸ਼ ਲੋਕ ਰਾਤਾਂ ਨੂੰ ਖੁਦਕੁਸ਼ੀਆਂ ਬਾਰੇ ਸੋਚਦੇ ਨੇ/ਮੈਂ ਸੋਚਦਾ ਹਾਂ ਕਿ ਚੌਂਕੀਦਾਰਾ ਕਰਾਂ ਤੇ ਤੁਹਾਨੂੰ ਜਾਗਦੇ ਰੱਖਾਂ। ਅਸੀਂ ਤੁਹਾਨੂੰ ਅਵਾਜ਼ ਮਾਰਦੇ ਰਹਾਂਗੇ : ਖ਼ੁਦਕੁਸ਼ੀ ਨਹੀਂ, ਸੰਘਰਸ਼। ਹਾਕਮ ਤੁਹਾਨੂੰ ਧਰਮਾਂ, ਮਜ਼ਹਬਾਂ 'ਚ ਉਲਝਾ ਕੇ ਤੁਹਾਥੋਂ ਹੀ ਤੁਹਾਡੇ ਭਰਾਵਾਂ ਦੇ 1947 ਵਾਂਗ ਕਤਲ ਕਰਵਾਉਣਾ ਚਾਹੁੰਦੇ ਹਨ। ਸਮਝੋ ਹਾਕਮਾਂ ਦੀ ਬਦਨੀਤੀ ਨੂੰ। ਇਸੇ ਕਰਕੇ ਸਾਡਾ ਮਹਾਨ ਸ਼ਹੀਦ ਭਗਤ ਸਿੰਘ ਆਖਦਾ ਹੈ, 'ਮਜ਼ਹਬ ਅਤੇ ਤੁਅੱਸਬ ਸਾਡੀ ਤਰੱਕੀ ਦੇ ਰਾਹ ਵਿੱਚ ਵੱਡੀ ਰੁਕਾਵਟ ਹਨ। ਇਹ ਹਮੇਸ਼ਾਂ ਸਾਡੇ ਰਾਹ ਵਿੱਚ ਰੋੜਾ ਸਾਬਤ ਹੋਏ ਹਨ। ਇਨ੍ਹਾਂ ਨੂੰ ਪਰ੍ਹੇ ਵਗਾਹ ਮਾਰਨਾ ਚਾਹੀਦਾ ਹੈ।' ਹਰ ਤਰ੍ਹਾਂ ਦੇ ਅੰਧਵਿਸ਼ਵਾਸਾਂ ਅਤੇ ਕਿਸਮਤਵਾਦ ਨੂੰ ਲੱਤ ਮਾਰਨੀ ਪਵੇਗੀ। ਸਾਨੂੰ ਸਿਰਫ਼ ਵਿਗਿਆਨਕ ਗਿਆਨ ਪ੍ਰਾਪਤ ਕਰਕੇ 'ਵਿਗਿਆਨਕ ਵਿਚਾਰਾਂ ਦੇ ਧਾਰਨੀ' ਬਨਣਾ ਉਨ੍ਹਾ ਚਿਰ ਤਰਕਸੰਗਤ/ਸਾਰਥਿਕ ਨਹੀਂ ਜਿੰਨਾਂ ਚਿਰ ਅਸੀਂ ਮਨੁੱਖਤਾ ਲਈ ਸਮਰਪਿਤ ਨਹੀਂ ਹੁੰਦੇ ਅਤੇ ਹਿੱਕ ਤਾਣ ਕੇ ਨਹੀਂ ਖੜ੍ਹਦੇ। ਮਨੁੱਖ ਦੋਖ਼ੀਆਂ ਖਿਲਾਫ਼ ਬ੍ਰਤੋਲਤ ਬ੍ਰੈਖ਼ਤ ਆਖਦਾ ਹੈ : 'ਤੇਰਾ ਵਿਗਿਆਨ ਵਿਅਰਥ ਹੋਵੇਗਾ ਅਤੇ ਅਧਿਐਨ ਬਾਂਝ/ਜੇਕਰ ਪੜ੍ਹਦਾ ਰਿਹਾ ਬਿਨ੍ਹਾਂ ਸਮਰਪਤ ਕੀਤੇ ਆਪਣੀ ਬੁੱਧੀ ਨੂੰ/ਲੜਨ ਲਈ ਸਾਰੀ ਮਨੁੱਖਤਾ ਦੇ ਦੁਸ਼ਮਣਾਂ ਵਿਰੁੱਧ।" ਉਦਾਸੀ ਅਤੇ ਨਿਰਾਸ਼ਾ ਦੇ ਆਲਮ 'ਚੋਂ ਬਾਹਰ ਰਹਿੰਦਿਆਂ ਲੋਕ ਪੱਖੀ ਸਮਾਜਿਕ ਤਬਦੀਲੀ 'ਚ ਸਾਡਾ ਵਿਸ਼ਵਾਸ ਅਟੱਲ ਹੋਣਾ ਅਤਿ ਜ਼ਰੂਰੀ ਹੈ। ਇਹ ਹੋਣੀ ਹੀ ਹੋਣੀ ਹੈ। ਆਓ! ਪਾਸ਼ ਦੀਆਂ ਇਹਨਾਂ ਸਤਰਾਂ ਨਾਲ 2025 ਦਾ ਸਵਾਗਤ ਕਰੀਏ :

ਹਕੂਮਤ ! ਤੇਰੀ ਤਲਵਾਰ ਦਾ ਕੱਦ ਬਹੁਤ ਨਿੱਕਾ ਹੈ
ਕਵੀ ਦੀ ਕਲਮ ਤੋਂ ਕਿਤੇ ਨਿੱਕਾ
ਕਵਿਤਾ ਕੋਲ ਆਪਣਾ ਬੜਾ ਕੁੱਝ ਹੈ
ਤੇਰੇ ਕਾਨੂੰਨ ਵਾਂਗ ਹੀਣੀ ਨਹੀਂ
ਤੇਰੀ ਜੇਲ੍ਹ ਹੋ ਸਕਦੀ ਹੈ ਕਵਿਤਾ ਲਈ ਹਜ਼ਾਰ ਵਾਰ
ਪਰ ਇਹ ਕਦੀ ਨਹੀਂ ਹੋਣਾ ਕਿ ਕਵਿਤਾ ਤੇਰੀ ਜੇਲ੍ਹ ਲਈ ਹੋਵੇ।

ਆਓ ਅਹਿਦ ਕਰੀਏ ਕਿ ਜੀਵਨ ਦਾ ਇੱਕ-ਇੱਕ ਪਲ ਅਸੀਂ ਲਗਾਵਾਂਗੇ - ਗ਼ਦਰੀ ਬਾਬਿਆਂ, ਭਗਤ- ਸਰਾਭਿਆਂ ਦੇ ਸੁਪਨਿਆਂ ਦੇ ਲੁੱਟ ਰਹਿਤ ਸਮਾਨਤਾ ਅਧਾਰਿਤ ਸਮਾਜ ਦੀ ਸਿਰਜਣਾ ਲਈ।

***- ਬਲਬੀਰ ਲੌਂਗੋਵਾਲ***

# ਤਾਂਤਰਿਕਾਂ ਦੇ ਚੱਕਰ ਵਿੱਚ ਫਸ ਕੇ ਆਪਣਿਆਂ ਦਾ ਖ਼ੂਨ ਕਿਉਂ ?

**ਗਰਿਮਾ ਪੰਕਜ**

21 ਮਈ, 2024 ਨੂੰ ਮੁਜੱਫਰਨਗਰ ਵਿੱਚ ਇੱਕ ਭੈਭੀਤ ਕਰ ਦੇਣ ਵਾਲੀ ਘਟਨਾ ਸਾਹਮਣੇ ਆਈ। ਆਪਣੇ ਉੱਪਰ ਆਏ ਅਖੌਤੀ ਸਾਏ ਤੋਂ ਛੁਟਕਾਰਾ ਪਾਉਣ ਲਈ ਸਕੀ ਚਾਚੀ ਨੇ ਆਪਣੀ ਮਾਂ ਦੇ ਨਾਲ ਮਿਲ ਕੇ ਇੱਕ ਮਹੀਨੇ ਦੇ ਅੰਦਰ ਆਪਣੇ ਦਿਉਰ ਦੇ 2 ਬੱਚਿਆਂ ਦੀ ਹੱਤਿਆ ਕਰ ਦਿੱਤੀ। ਦੋਵੇਂ ਹੱਤਿਆਰਨ ਇਸਤਰੀਆਂ ਨੇ ਇੱਕ ਤਾਂਤਰਿਕ ਦੇ ਕਹਿਣ ਉੱਤੇ ਇਸ ਨੀਚ, ਮਾੜੇ ਹੱਤਿਆਕਾਂਡ ਨੂੰ ਅੰਜ਼ਾਮ ਦਿੱਤਾ ਸੀ।

ਚਾਚੀ ਨੇ ਤਾਂਤਰਿਕ ਦੇ ਕਹਿਣ ਉੱਤੇ ਇੱਕ ਨਹੀਂ, ਸਗੋਂ ਦੋ ਬੱਚਿਆਂ ਦੀ ਬਲੀ ਦੇਣ ਦਾ ਜੁਰਮ ਕਬੂਲ ਕੀਤਾ ਹੈ। ਉਸ ਨੇ ਤਾਂਤਰਿਕ ਭਗਤ ਰਾਮਗੋਪਾਲ ਅਤੇ ਆਪਣੀ ਮਾਂ ਰੀਨਾ ਦੇ ਕਹਿਣ ਉੱਤੇ ਘਰ ਵਿੱਚ ਹੇਠਾਂ ਇਕੱਲਾ ਦੇਖ ਕੇ ਕੇਸ਼ਵ ਨੂੰ ਦੂਜੇ ਕਮਰੇ ਵਿੱਚ ਲਿਜਾ ਕੇ, ਪੁਰਾਣੇ ਦੁਪੱਟੇ ਨਾਲ ਗਲਾ ਘੁੱਟ ਕੇ ਉਸਨੂੰ ਮਾਰ ਦਿੱਤਾ ਸੀ। ਇਸ ਦੇ ਬਾਅਦ ਇੱਕ ਕਾਗਜ਼ ਦੇ ਟੁਕੜੇ ਉੱਤੇ ਲਾਲ ਰੰਗ ਨਾਲ ਕੁੱਝ ਲਿਖ ਕੇ ਛੱਤ ਉੱਪਰ ਪਾ ਦਿੱਤਾ, ਜਿਸ ਤੋਂ ਘਰ ਵਾਲਿਆਂ ਨੂੰ ਇੰਝ ਜਾਪੇ ਕਿ ਇਹ ਕਿਸੇ ਓਪਰੇ ਸਾਏ ਦਾ ਕੰਮ ਹੈ। ਇੱਕ ਮਹੀਨਾ ਪਹਿਲਾਂ ਕੇਸ਼ਵ ਦੇ ਛੋਟੇ ਭਰਾ 4 ਸਾਲਾਂ ਦੇ ਅੰਕਿਤ ਉਰਫ ਲੱਕੀ ਦੀ ਵੀ ਉਸੇ ਨੇ ਗਲਾ ਘੋਟ ਕੇ ਹੱਤਿਆ ਕੀਤੀ ਸੀ, ਜਦ ਕਿ ਘਰਵਾਲਿਆਂ ਨੂੰ ਲੱਗਾ ਸੀ ਕਿ ਉਹ ਬੀਮਾਰੀ ਨਾਲ ਮਰਿਆ ਹੈ।

ਜਾਂਚ ਦੇ ਦੌਰਾਨ ਪੁਲੀਸ ਨੂੰ ਲਾਸ਼ ਦੇ ਕੋਲੋਂ ਤੰਤਰ-ਮੰਤਰ ਦਾ ਕੁੱਝ ਸਮਾਨ ਅਤੇ ਇੱਕ ਕਾਗਜ਼ ਵਿੱਚ ਕੁੱਝ ਲਿਖਿਆ ਨਜ਼ਰ ਆਇਆ ਸੀ। ਪੁਲਿਸ ਨੇ ਲਿਖਾਈ ਦਾ ਮਿਲਾਨ ਕੀਤਾ ਤਾਂ ਮ੍ਰਿਤਕ ਦੀ ਚਾਚੀ ਨਾਲ਼ ਲਿਖਾਈ ਦਾ ਮਿਲਾਨ ਹੋਇਆ। ਉਸ ਦੇ ਬਾਅਦ ਸਖ਼ਤਾਈ ਨਾਲ ਪੁਲਿਸ ਨੇ ਪੁੱਛਗਿੱਛ ਕੀਤੀ ਤਾਂ ਇਸ ਇਸਤਰੀ ਨੇ ਆਪਣਾ ਜੁਰਮ ਇਕਬਾਲ ਕਰ ਲਿਆ। ਪੁਲਿਸ ਨੇ ਇਸ ਖ਼ੌਫ਼ਨਾਕ ਕਤਲ ਵਿੱਚ ਚਾਚੀ ਅਤੇ ਉਸ ਦੀ ਮਾਂ ਨੂੰ ਜੇਲ੍ਹ ਭੇਜ ਦਿੱਤਾ।

**ਅੰਧਵਿਸ਼ਵਾਸ ਦੇ ਚੱਕਰ ਵਿੱਚ ਹੱਤਿਆਰਨ ਬਣੀ ਮਾਂ** : 25 ਜਨਵਰੀ, 2024 ਨੂੰ ਹਰਿਦੁਆਰ ਵਿੱਚ ਹਰਕੀ ਪੌੜੀ ਉੱਤੇ ਤੰਤਰ-ਮੰਤਰ ਦੇ ਚੱਕਰ ਵਿੱਚ ਫਸ ਕੇ ਇੱਕ ਮਾਂ ਨੇ ਹੀ 7 ਸਾਲ ਦੇ ਪੁੱਤਰ ਨੂੰ ਡੁਬੋ ਕੇ ਮਾਰ ਦਿੱਤਾ। ਦਰਅਸਲ ਇੱਕ ਤਾਂਤਰਿਕ ਨੇ ਕਿਹਾ ਸੀ ਕਿ ਹਰਿਦੁਆਰ ਵਿੱਚ ਗੰਗਾ ਦੀ ਧਾਰ ਵਿੱਚ ਬੱਚੇ ਨੂੰ ਡੁਬਕੀ ਲਗਵਾਉਣ ਨਾਲ ਉਸ ਦਾ ਬਲੱਡ ਕੈਂਸਰ ਠੀਕ ਹੋ ਜਾਵੇਗਾ। ਮਾਂ ਨੇ ਤਾਂਤਰਿਕ ਦੀ ਗੱਲ ਸੁਣੀ ਅਤੇ ਆਪਣੇ ਬੀਮਾਰ ਬੱਚੇ ਨੂੰ ਹਰਿਦੁਆਰ ਵਿੱਚ ਗੰਗਾ ਦੀ ਧਾਰ ਵਿੱਚ ਡੁਬਕੀ ਲਗਵਾਉਣ ਲੱਗੀ, ਜਿਸ ਨਾਲ ਸਾਹ ਘੁਟਣ ਨਾਲ ਬੱਚੇ ਦੀ ਮੌਤ ਹੋ ਗਈ। ਜਦ ਬੱਚੇ ਨੂੰ ਪਾਣੀ ਵਿੱਚੋਂ ਕੱਢਿਆ ਗਿਆ, ਤਾਂ ਉਹ ਮਰ ਚੁੱਕਾ ਸੀ। ਸਾਹਮਣੇ ਬੱਚੇ ਦੀ ਲਾਸ਼ ਪਈ ਸੀ ਅਤੇ ਇਹ ਔਰਤ ਜ਼ੋਰ-ਜ਼ੋਰ ਨਾਲ ਪਾਗਲਾਂ ਵਾਂਗ ਹੱਸ ਰਹੀ ਸੀ। ਬੱਚੇ ਦੀ ਮੌਤ ਦੀ ਖ਼ਬਰ ਨਾਲ ਭੱਜ-ਦੌੜ ਮੱਚ ਗਈ। ਉਸ ਦੇ ਮਾਤਾ-ਪਿਤਾ

## ਤਾਂਤਰਿਕ ਕੋਲ ਜਾਣ ਤੋਂ ਰੋਕਣ 'ਤੇ ਪਤੀ ਦੀ ਹੱਤਿਆ

ਪਿੰਡ ਗਾਟਵਾਲੀ ਵਿੱਚ ਇੱਕ ਔਰਤ ਸੁਖਬੀਰ ਕੌਰ ਨੇ ਪਿੰਡ ਦੀ ਤਾਂਤਰਿਕ ਔਰਤ ਨਾਲ ਮਿਲ ਕੇ ਆਪਣੇ ਪਤੀ ਬਲਵੀਰ ਸਿੰਘ ਵਾਸੀ ਤਲਵੰਡੀ ਸਾਬੋ ਦੀ ਸਿਰ 'ਚ ਘੋਟਣਾ ਮਾਰ ਕੇ ਹੱਤਿਆ ਕਰ ਦਿੱਤੀ। ਮੁਲਜ਼ਮਾਂ ਨੇ ਲਾਸ਼ ਖੁਰਦ-ਬੁਰਦ ਕਰਨ ਲਈ ਖੇਤ 'ਚ ਦੱਬ ਦਿੱਤੀ। ਪੁਲੀਸ ਅਨੁਸਾਰ ਸੁਖਬੀਰ ਕੌਰ ਪਿੰਡ ਗਾਟਵਾਲੀ ਵਿੱਚ ਤਾਂਤਰਿਕ ਗੁਰਪ੍ਰੀਤ ਕੌਰ ਕੋਲ ਪੁੱਛਾ ਲੈਣ ਦਾ ਬਹਾਨਾ ਬਣਾ ਕੇ ਆਉਂਦੀ ਜਾਂਦੀ ਰਹਿੰਦੀ ਸੀ ਅਤੇ ਦੋਵਾਂ ਵਿਚਕਾਰ ਦੋਸਤੀ ਹੋ ਗਈ। ਬਲਵੀਰ ਸਿੰਘ ਆਪਣੀ ਪਤਨੀ ਨੂੰ ਤਾਂਤਰਿਕ ਕੋਲ ਜਾਣ ਤੋਂ ਰੋਕਦਾ ਸੀ। ਸੁਖਬੀਰ ਕੌਰ ਨੇ ਆਪਣੇ ਪਤੀ ਨੂੰ ਰਾਹ 'ਚੋਂ ਹਟਾਉਣ ਲਈ ਤਾਂਤਰਿਕ ਨਾਲ ਮਿਲ ਕੇ ਉਸ ਦੀ ਹੱਤਿਆ ਕਰ ਦਿੱਤੀ। ਹੱਤਿਆ ਮਗਰੋਂ ਦੋਵਾਂ ਨੇ ਤਾਂਤਰਿਕ ਗੁਰਪ੍ਰੀਤ ਕੌਰ ਦੇ ਪਿਤਾ ਲੀਲਾ ਸਿੰਘ, ਮਾਸੀ ਵੀਰਪਾਲ ਕੌਰ ਗਾਟਵਾਲੀ ਅਤੇ ਗੁਰਪ੍ਰੀਤ ਦੇ ਪਤੀ ਕੁਲਵਿੰਦਰ ਸਿੰਘ ਵਾਸੀ ਨੌਰੰਗ ਨਾਲ ਮਿਲ ਕੇ ਲਾਸ਼ ਵੀਰਪਾਲ ਕੌਰ ਦੇ ਘਰ ਦੇ ਪਿਛਲੇ ਪਾਸੇ ਖੇਤ 'ਚ ਦੱਬ ਦਿੱਤੀ।

ਪੁਲੀਸ ਨੇ ਗੁਰਪ੍ਰੀਤ ਨੂੰ ਨਾਲ ਲਿਆ ਕੇ ਡਿਊਟੀ ਮੈਜਿਸਟਰੇਟ ਸਿਕੰਦਰ ਸਿੰਘ ਦੀ ਅਗਵਾਈ ਹੇਠ ਖੇਤ 'ਚੋਂ ਲਾਸ਼ ਬਰਾਮਦ ਕਰਕੇ ਪੋਸਟਮਾਰਟਮ ਲਈ ਭੇਜ ਦਿੱਤੀ ਹੈ। ਹੱਤਿਆ ਮਾਮਲੇ ਵਿੱਚ ਤਲਵੰਡੀ ਸਾਬੋ ਪੁਲੀਸ ਨੇ ਸੁਖਬੀਰ ਕੌਰ ਪਤਨੀ ਬਲਵੀਰ ਸਿੰਘ ਵਾਸੀ ਤਲਵੰਡੀ ਸਾਬੋ, ਤਾਂਤਰਿਕ ਔਰਤ ਗੁਰਪ੍ਰੀਤ ਕੌਰ, ਉਸ ਦੇ ਪਿਤਾ ਲੀਲਾ ਸਿੰਘ, ਮਾਸੀ ਵੀਰਪਾਲ ਕੌਰ ਵਾਸੀ ਗਾਟਵਾਲੀ ਅਤੇ ਗੁਰਪ੍ਰੀਤ ਕੌਰ ਦੇ ਪਤੀ ਕੁਲਵਿੰਦਰ ਸਿੰਘ ਵਾਸੀ ਨੌਰੰਗ ਖ਼ਿਲਾਫ਼ ਕੇਸ ਦਰਜ ਕਰ ਕੇ ਸੁਖਬੀਰ ਕੌਰ ਤੇ ਗੁਰਪ੍ਰੀਤ ਕੌਰ ਨੂੰ ਕਾਬੂ ਕਰ ਲਿਆ ਹੈ।

**(ਪੰਜਾਬੀ ਟ੍ਰਿਬਿਊਨ : 25-11-2024)**

ਸਣੇ ਤਿੰਨ ਲੋਕਾਂ ਨੂੰ ਹਿਰਾਸਤ ਵਿੱਚ ਲੈ ਲਿਆ ਗਿਆ।

**ਮਾਸੂਮ ਦੇ ਨਾਲ ਕੀਤੀ ਦਰਿੰਦਗੀ** : 3 ਅਕਤੂਬਰ, 2023 ਨੂੰ ਪੰਜਾਬ ਵਿੱਚ ਇੱਕ 4 ਸਾਲਾਂ ਦੇ ਬੱਚੇ ਦੀ ਹੱਤਿਆ ਕਰਨ ਦਾ ਮਾਮਲਾ ਸਾਹਮਣੇ ਆਇਆ ਸੀ। ਮ੍ਰਿਤਕ ਬੱਚੇ ਦੀ ਪਛਾਣ ਰਵੀ ਰਾਜ ਦੇ ਰੂਪ ਵਿੱਚ ਹੋਈ। ਬੱਚੇ ਦੀ ਮਾਂ ਨੇ ਪੁਲਿਸ ਨੂੰ ਦੱਸਿਆ ਕਿ ਉਸ ਦੇ 3 ਬੱਚੇ ਹਨ ਜੋ ਕਿ ਬੈੱਡ ਉੱਤੇ ਸੌਂ ਰਹੇ ਸਨ ਅਤੇ ਉਹ ਦੋਵੇਂ ਪਤੀ-ਪਤਨੀ ਫ਼ਰਸ਼ ਉੱਤੇ ਸੌਂ ਰਹੇ ਸਨ। ਰਾਤ ਨੂੰ ਲਗਭਗ 2 ਵਜੇ ਜਦ ਉਸ ਦੀ ਅੱਖ ਖੁੱਲ੍ਹੀ ਤਾਂ ਉਸਨੇ ਦੇਖਿਆ, ਉਸਦਾ ਪੁੱਤਰ ਰਵੀ ਬਿਸਤਰੇ ਉੱਤੇ ਨਹੀਂ ਹੈ ਅਤੇ ਉੱਥੇ ਇਕ ਮੋਬਾਈਲ ਫੋਨ ਡਿੱਗਾ ਹੋਇਆ ਸੀ। ਉਨ੍ਹਾਂ ਨੇ ਬੱਚੇ ਨੂੰ ਲੱਭਣ ਦੀ ਕੋਸ਼ਿਸ਼ ਕੀਤੀ। ਏਨੇ ਵਿੱਚ ਉੱਥੇ ਪੁਲਿਸ ਆ ਗਈ ਅਤੇ ਦੱਸਿਆ ਕਿ ਕੁੱਝ ਦੂਰੀ ਉੱਤੇ ਇੱਕ ਬੱਚੇ ਦੀ ਲਾਸ਼ ਪਈ ਹੈ। ਉਹਨਾਂ ਨੇ ਜਦ ਜਾ ਕੇ ਦੇਖਿਆ ਤਾਂ ਲਾਸ਼ ਉਨ੍ਹਾਂ ਦੇ ਪੁੱਤਰ ਦੀ ਹੀ ਸੀ, ਜਿਸ ਦੀ ਗਲ਼ਾ ਵੱਢ ਕੇ ਹੱਤਿਆ ਕਰ ਦਿੱਤੀ ਗਈ ਸੀ। ਪੁਲਿਸ ਨੇ ਸੀ.ਸੀ.ਟੀ.ਵੀ. ਕੈਮਰੇ ਖੰਗਾਲੇ। ਇਸ ਜਾਂਚ ਦੇ ਦੌਰਾਨ ਸਾਹਮਣੇ ਆਇਆ ਕਿ ਗੁਆਂਢ ਵਿੱਚ ਰਹਿਣ ਵਾਲਾ ਇੱਕ ਬੰਦਾ ਉਨ੍ਹਾਂ ਦੇ ਬੱਚੇ ਨੂੰ ਲੈ ਕੇ ਜਾ ਰਿਹਾ ਸੀ। ਬੱਚੇ ਦੀ ਹੱਤਿਆ ਤਾਂਤਰਿਕ ਦੇ ਕਹਿਣ ਉੱਤੇ ਦੇਵੀ-ਦੇਵਤਿਆਂ ਦੀ ਪੂਜਾ ਅਤੇ ਬਲੀ ਚੜ੍ਹਾਉਣ ਦੇ ਲਈ ਕੀਤੀ ਗਈ ਸੀ। ਦੋਸ਼ੀ ਦੀ ਪਛਾਣ ਅਰਵਿੰਦਰ ਕੁਮਾਰ (23) ਦੇ ਰੂਪ ਵਿੱਚ ਹੋਈ। ਪੁਲੀਸ ਦੁਆਰਾ ਬੱਚੇ ਦੇ ਖ਼ੂਨ ਨਾਲ ਲਿਬੜੇ ਕੱਪੜੇ ਅਤੇ ਹੱਤਿਆ ਵਿੱਚ ਵਰਤਿਆ ਚਾਕੂ ਵੀ ਜ਼ਬਤ ਕਰ ਲਿਆ ਗਿਆ।

**ਰਾਏਗੜ੍ਹ ਵਿੱਚ ਕਾਲਾ ਜਾਦੂ ਦੇ ਸ਼ੱਕ ਵਿੱਚ ਪੁੱਤਰ ਨੇ ਕੀਤੀ ਪਿਤਾ ਦੀ ਹੱਤਿਆ** : ਛੱਤੀਸਗੜ੍ਹ ਦੇ ਰਾਏਗੜ੍ਹ ਜ਼ਿਲ੍ਹੇ ਵਿੱਚ ਇੱਕ ਨਾਬਾਲਗ ਲੜਕੇ ਨੇ ਤਾਂਤਰਿਕ ਦੇ ਕਹਿਣੇ ਵਿੱਚ ਆ ਕੇ ਆਪਣੇ ਹੀ ਪਿਤਾ ਦੀ ਹੱਤਿਆ ਕਰ ਦਿੱਤੀ। ਤਾਂਤਰਿਕ ਨੇ ਪਿਤਾ ਉੱਤੇ ਜਾਦੂ-ਟੂਣਾ ਕਰਨ ਦਾ ਸ਼ੱਕ ਜਤਾਇਆ ਸੀ । ਇਸੇ ਸ਼ੱਕ ਵਿੱਚ ਪੁੱਤਰ ਨੇ ਆਪਣੇ ਸਾਥੀਆਂ ਦੇ ਨਾਲ ਮਿਲ ਕੇ ਪਿਤਾ ਨੂੰ ਮਾਰ ਦਿੱਤਾ ਅਤੇ ਲਾਸ਼ ਨਾਲ ਪੱਥਰ ਬੰਨ੍ਹ ਕੇ ਨਦੀ ਵਿੱਚ ਸੁੱਟ ਦਿੱਤਾ। ਇਹ ਮਾਮਲਾ ਅਗਸਤ 2022 ਨੂੰ ਸਾਹਮਣੇ ਆਇਆ। ਦੋਸ਼ੀ ਨੇ ਹੱਤਿਆ ਦੇ ਪਿੱਛੇ ਵਜ੍ਹਾ ਦੱਸਦੇ ਹੋਏ ਕਿਹਾ ਕਿ ਉਸ ਦੀ ਪਤਨੀ ਦਾ ਭਾਈ ਇਸ ਹੱਤਿਆਕਾਂਡ ਵਿੱਚ ਸ਼ਾਮਲ ਸੀ। ਘਰ ਵਿੱਚ ਸਭ ਲੋਕਾਂ ਦੀ ਤਬੀਅਤ ਖ਼ਰਾਬ ਹੁੰਦੀ ਸੀ। ਇਸ ਲਈ ਉਹ ਇੱਕ ਤਾਂਤਰਿਕ ਦੇ ਕੋਲ ਗਿਆ ਅਤੇ ਤਾਂਤਰਿਕ ਨੇ ਉਸ ਨੂੰ ਖ਼ਤਮ ਕਰਨ ਦੇ ਲਈ ਕਿਹਾ।

ਇਹ ਸਾਰੀਆਂ ਘਟਨਾਵਾਂ ਇੱਕ ਹੀ ਸੱਚਾਈ ਵੱਲ ਇਸ਼ਾਰਾ ਕਰਦੀਆਂ ਹਨ। ਸੱਚਾਈ ਇਹ ਹੈ ਕਿ ਤੰਤਰ-ਮੰਤਰ ਦੇ ਛਲਾਵੇ/ਧੋਖੇ ਵਿੱਚ ਆ ਕੇ ਬੰਦਾ ਆਪਣਾ ਹੀ ਵੱਡਾ ਨੁਕਸਾਨ ਕਰ ਬੈਠਦਾ ਹੈ। ਤਾਂਤਰਿਕ ਅਤੇ ਬਾਬੇ ਲੋਕ ਆਪਣੀਆਂ ਗੱਲਾਂ ਦੇ ਜਾਲ ਵਿੱਚ ਲੋਕਾਂ ਨੂੰ ਫਸਾ ਲੈਂਦੇ ਹਨ ਕਿ ਇਨਸਾਨ ਦਾ ਦਿਮਾਗ਼ ਖੁੰਢਾ ਹੋ ਜਾਂਦਾ ਹੈ। ਉਸ ਦੇ ਸੋਚਣ ਸਮਝਣ ਦੀ ਸ਼ਕਤੀ ਚਲੀ ਜਾਂਦੀ ਹੈ ਅਤੇ ਉਹ ਆਪਣਿਆਂ ਦੇ ਖ਼ੂਨ ਨਾਲ ਹੀ ਆਪਣੇ ਹੱਥ ਰੰਗ ਲੈਂਦਾ ਹੈ। ਸੱਚ ਤਾਂ ਇਹ ਕਿ ਅੰਧਵਿਸ਼ਵਾਸ ਇੱਕ ਐਸਾ ਜਾਲ ਹੈ ਜਿਸ ਵਿੱਚ ਬੰਦਾ ਫਸਦਾ ਹੀ ਚਲਿਆ ਜਾਂਦਾ ਹੈ ਅਤੇ ਉਸ ਦੀ ਸ਼ੁਰੂਆਤ ਕਿਤੇ ਨਾ ਕਿਤੇ ਕਿਸੇ ਬਾਬੇ, ਤਾਂਤਰਿਕ ਜਾਂ ਆਸਥਾ/ਸ਼ਰਧਾ ਦੇ ਨਾਂ ਉੱਤੇ ਲੋਕਾਂ ਨੂੰ ਮੂਰਖ ਬਣਾਉਣ ਵਾਲਿਆਂ ਨਾਲ ਹੁੰਦੀ ਹੈ। ਇਸੇ ਲਈ ਜੇ ਤੁਸੀਂ ਵੀ ਆਪਣੀ ਪ੍ਰੇਸ਼ਾਨੀ ਤੋਂ ਛੁਟਕਾਰਾ ਪਾਉਣ ਦੇ ਲਈ ਕਿਸੇ ਤਾਂਤਰਿਕ ਦੇ ਸੰਪਰਕ ਵਿੱਚ ਹੋ ਤਾਂ ਜ਼ਰਾ ਸਾਵਧਾਨ ਹੋ ਜਾਵੋ। ਤਾਂਤਰਿਕਾਂ ਨੇ ਅੰਧਵਿਸ਼ਵਾਸਾਂ ਦਾ ਅਜਿਹਾ ਭਰਮ ਫੈਲਾਇਆ ਹੋਇਆ ਹੈ, ਜਿਸ ਵਿੱਚ ਭੋਲੇ-ਭਾਲੇ, ਪਰੇਸ਼ਾਨ ਲੋਕ ਅਸਾਨੀ ਨਾਲ਼ ਫਸ ਰਹੇ ਹਨ। ਪਰੇਸ਼ਾਨ ਲੋਕਾਂ ਦਾ ਦੁੱਖ ਖਤਮ ਕਰਨ ਦੇ ਲਈ ਤੰਤਰ-ਮੰਤਰ ਦੇ ਜ਼ਰੀਏ ਲੋਕਾਂ ਨੂੰ ਚੂਨਾ ਲਗਾਇਆ ਜਾ ਰਿਹਾ ਹੈ। ਕਦੇ ਇਲਾਜ ਦੇ ਨਾਂ ਉੱਤੇ ਤਾਂਤਰਿਕ ਕਿਸੇ ਦੀ ਇੱਜ਼ਤ ਲੁੱਟ ਰਹੇ ਹਨ ਅਤੇ ਕਦੇ ਲੱਖਾਂ ਰੁਪਏ ਦੀ ਠੱਗੀ ਕਰ ਲੈਂਦੇ ਹਨ ਅਤੇ ਕਦੇ ਕਿਸੇ ਦੀ ਹੱਤਿਆ ਕਰਾਈ ਜਾਂਦੀ ਹੈ। ਲੋਕਾਂ ਨੂੰ ਇਸ ਜੰਜਾਲ ਦੀ ਜਾਣਕਾਰੀ ਉਦੋਂ ਹੁੰਦੀ ਹੈ ਜਦ ਤਾਂਤਰਿਕ ਉਨ੍ਹਾਂ ਤੋਂ ਗ਼ੈਰ-ਮਨੁੱਖੀ ਕਰਤੂਤ ਕਰਵਾ ਕੇ ਕਿਨਾਰਾ ਕਰ ਲੈਂਦਾ ਹੈ।

**ਆਨਲਾਈਨ ਜਾਲ ਵਿੱਚ ਵੀ ਫਸਾਉਂਦੇ ਹਨ ਬਾਬੇ ਅਤੇ ਤਾਂਤਰਿਕ** : ਅੱਜਕੱਲ੍ਹ ਆਨਲਾਈਨ ਦਾ ਜ਼ਮਾਨਾ ਹੈ ਅਤੇ ਤਾਂਤਰਿਕ ਬਾਬੇ ਇਸ ਤਕਨੀਕ ਦੀ ਵੀ ਵਰਤੋਂ ਕਰ ਕੇ ਲੋਕਾਂ ਨੂੰ ਅੰਧਵਿਸ਼ਵਾਸ ਦੇ ਜਾਲ ਵਿੱਚ ਫਸਾ ਰਹੇ ਹਨ। ਇਸ ਦੇ ਬਦਲੇ ਵਿੱਚ ਉਹ ਉਨ੍ਹਾਂ ਤੋਂ ਮੋਟੀ ਰਕਮ ਵਸੂਲ ਕਰਦੇ ਹਨ। ਰਾਜਧਾਨੀ ਨਵੀਂ ਦਿੱਲੀ ਦੀ ਜੇਕਰ ਗੱਲ ਕਰੀਏ ਤਾਂ ਇੱਥੇ 2 3 ਹਜ਼ਾਰ ਤੋਂ ਵੱਧ 'ਬਾਬੇ' ਜਾਂ ਤਾਂਤਰਿਕ ਆਪਣੇ ਧੰਦੇ ਨੂੰ ਅਜ਼ਾਦ ਰੂਪ ਵਿੱਚ ਚਲਾ ਰਹੇ ਹਨ। ਇਹ ਬਾਬੇ ਕਾਲਾ ਜਾਦੂ ਅਤੇ ਚਮਤਕਾਰੀ ਸ਼ਕਤੀਆਂ ਦੀ ਮਦਦ ਨਾਲ ਲੋਕਾਂ ਨੂੰ ਉਹਨਾਂ ਦਾ ਖੋਇਆ ਹੋਇਆ ਪਿਆਰ, ਨੌਕਰੀ ਲੱਭਣ ਵਿੱਚ ਮਦਦ, ਬੀਮਾਰੀਆਂ ਤੋਂ ਛੁਟਕਾਰਾ ਅਤੇ ਘਰ ਖ਼ਰੀਦਣ ਵਿੱਚ ਮਦਦ ਆਦਿ ਦੇ ਨਾਂ ਉੱਤੇ ਮੂਰਖ ਬਣਾਉਂਦੇ ਹਨ। ਇਹਨਾਂ ਬਾਬਿਆਂ ਦਾ ਨਾਂ ਵੀ ਉਨ੍ਹਾਂ ਦੇ ਕੰਮ ਨਾਲ ਹੀ ਮਿਲਦਾ ਜੁਲਦਾ ਹੁੰਦਾ ਹੈ, ਜਿਵੇਂ ਬਾਬਾ ਜੀ, ਵਸ਼ੀਕਰਨ ਗੁਰੂ ਜੀ, ਬੰਗਾਲੀ ਬਾਬਾ, ਤਾਂਤਰਿਕ ਬਾਬਾ, ਖ਼ਾਨ ਬੰਗਾਲੀ ਆਦਿ। ਇਹਨਾਂ ਨੇ ਆਪਣੇ ਬਿਜ਼ਨੈੱਸ (ਧੰਦੇ) ਨੂੰ ਆਨਲਾਈਨ ਫੈਲਾਇਆ ਹੋਇਆ ਹੈ। ਬਾਕਾਇਦਾ ਉਨ੍ਹਾਂ ਦੀਆਂ ਆਪਣੀਆਂ ਵੈੱਬਸਾਈਟਾਂ ਹਨ। ਫ਼ੋਨ ਨੰਬਰ ਹਨ, ਜਿਸ ਦੇ ਜ਼ਰੀਏ ਉਹ ਲੋਕਾਂ ਨੂੰ ਉਹਨਾਂ ਦੀਆਂ

**ਬਾਕੀ ਪੰਨਾ 5 'ਤੇ**

# ਸਿੱਖਿਆ ਹੀ ਡੇਰਿਆਂ ਤੇ 'ਬਾਬਿਆਂ' ਦਾ ਤੋੜ



- ਗੁਰਬਚਨ ਜਗਤ

ਮੈਂ 1971 ਵਿੱਚ ਪੁਲੀਸ ਸੇਵਾ ਵਿੱਚ ਭਰਤੀ ਹੋ ਕੇ ਐੱਸ.ਐੱਸ.ਪੀ. ਕਪੂਰਥਲਾ ਲੱਗਿਆ ਸਾਂ। ਕਿਸੇ ਹਫ਼ਤੇ ਦੇ ਅਖੀਰਲੇ ਦਿਨੀਂ ਆਪਣੇ ਪਿੰਡ ਗਿਆ ਹੋਇਆ ਸੀ ਅਤੇ ਮੈਨੂੰ ਆਸ ਸੀ ਕਿ ਸਵੇਰੇ ਅਰਾਮ ਨਾਲ ਉੱਠਾਂਗਾ ਤੇ ਫ਼ੁਰਸਤ ਨਾਲ ਦਿਨ ਬਿਤਾਵਾਂਗਾ, ਪਰ ਸਾਡੇ ਪੁਰਾਣੇ ਸੀਰੀ ਨੇ ਮੈਨੂੰ ਸੁਵਖਤੇ ਹੀ ਜਗਾ ਦਿੱਤਾ ਤੇ ਦੱਸਿਆ ਕਿ ਲਾਗਲੇ ਪਿੰਡ ਪੁੱਛਾ ਦੇਣ ਦਾ ਕੰਮ ਕਰਨ ਵਾਲਾ ਜੀਤੂ ਮਿਲਣ ਆਇਆ ਹੈ। ਮੈਨੂੰ ਯਾਦ ਆਇਆ ਕਿ ਜੀਤੂ ਐਵੇਂ ਪੁੱਛਾਂ ਦੇਣ ਵਾਲਾ ਬੰਦਾ ਸੀ ਜੋ ਲੋਕਾਂ ਦੇ ਚੋਰੀ ਹੋਏ ਜਾਂ ਗੁਆਚੇ ਪਸ਼ੂ ਲੱਭਣ ਬਾਬਤ ਪੁੱਛਾਂ ਦਿਆਂ ਕਰਦਾ ਸੀ। ਘਾਬਰੇ ਹੋਏ ਜੀਤੂ ਨੇ ਮੈਨੂੰ ਦੱਸਿਆ ਕਿ ਉਸ ਦੀ ਹਵੇਲੀ 'ਚੋਂ ਬਲਦਾਂ ਦੀ ਜੋੜੀ ਚੋਰੀ ਹੋ ਗਈ ਹੈ। ਮੈਂ ਉਸ ਨੂੰ ਕਿਹਾ ਕਿ ਉਹ ਪੁਲੀਸ ਕੋਲ ਰਿਪੋਰਟ ਦਰਜ ਕਰਵਾਵੇ, ਪਰ ਉਸ ਨੇ ਝਿਜਕਦੇ ਹੋਏ ਜਵਾਬ ਦਿੱਤਾ ਕਿ ਜੇ ਇਸ ਮਾਮਲੇ ਵਿੱਚ ਉਸ ਨੇ ਪੁਲੀਸ ਦੀ ਮਦਦ ਲਈ ਤਾਂ ਉਸ ਦਾ ਪੁੱਛਾਂ ਦੇਣ ਦਾ ਕਾਰੋਬਾਰ ਚੌਪਟ ਹੋ ਜਾਏਗਾ। ਖ਼ੈਰ, ਉਸ ਦੇ ਬਲਦ ਲੱਭ ਗਏ ਅਤੇ ਇਸ ਦੇ ਨਾਲ ਹੀ ਉਸ ਦੀ 'ਭੱਲ' ਵੀ ਬਣੀ ਰਹਿ ਗਈ। ਆਮ ਧਾਰਨਾ ਇਹੀ ਹੈ ਕਿ ਪੁੱਛਾਂ ਦੇਣ ਦਾ ਕਸਬ ਗ਼ਰੀਬ-ਗੁਰਬੇ ਅਤੇ ਅਨਪੜ੍ਹ ਲੋਕਾਂ ਤੱਕ ਹੀ ਸੀਮਤ ਹੈ ਪਰ ਮੈਂ ਤੁਹਾਡਾ ਇਹ ਭੁਲੇਖਾ ਦੂਰ ਕਰਨਾ ਚਾਹੁੰਦਾ ਹਾਂ। ਪੁਲੀਸ ਦੀ ਨੌਕਰੀ ਵਿੱਚ ਬਿਤਾਏ ਬਹੁਤ ਸਾਰੇ ਸਾਲਾਂ ਦੇ ਬਹੁਤ ਸਾਰੇ ਕਿੱਸੇ ਹਨ ਪਰ ਮੈਂ ਸਿੱਧਾ ਮੁੱਦੇ 'ਤੇ ਆਉਂਦਾ ਹਾਂ। ਇਹ ਅਜਿਹੀ ਕਹਾਣੀ ਹੈ ਕਿ ਕਿਵੇਂ ਸਾਡੇ ਦੇਸ਼ ਦੇ ਤਰ੍ਹਾਂ-ਤਰ੍ਹਾਂ ਦੇ ਪਾਧੇ, ਓਝੇ, ਬਾਬੇ ਛੋਟੇ-ਮੋਟੇ ਜੁਗਾੜ ਭਿੜਾਉਂਦੇ-ਭਿੜਾਉਂਦੇ ਸੱਤਾ ਦੇ ਲੀਡਰਾਂ ਨੂੰ ਕੰਟਰੋਲ ਕਰਨ ਲੱਗ ਜਾਂਦੇ ਹਨ।

ਇਸ ਸਦੀ ਦੇ ਸ਼ੁਰੂ ਵਿੱਚ ਮੈਂ ਦੇਸ਼ ਦੇ ਪ੍ਰਮੁੱਖ ਬਲ ਦੇ ਮੁਖੀ ਵਜੋਂ ਦਿੱਲੀ ਵਿੱਚ ਤਾਇਨਾਤ ਸੀ। ਕੁੱਝ ਦਿਨਾਂ ਬਾਅਦ ਸੇਵਾਮੁਕਤ ਸੀਨੀਅਰ ਅਫ਼ਸਰ ਆਇਆ ਅਤੇ ਮੈਨੂੰ ਹਾਕਮਾਨਾ ਲਹਿਜ਼ੇ ਵਿੱਚ ਇੱਕ ਮਸ਼ਹੂਰ ਬਾਬੇ ਕੋਲ ਚੱਲਣ ਲਈ ਕਹਿਣ ਲੱਗਿਆ। ਮੈਂ ਉਨ੍ਹਾਂ ਨੂੰ ਦੱਸਿਆ ਕਿ ਮੈਂ ਉਸ ਬਾਬੇ ਨੂੰ ਜਾਣਦਾ ਹਾਂ ਜਿਸ ਕਰ ਕੇ ਮੈਂ ਉਨ੍ਹਾਂ ਦੇ ਨਾਲ਼ ਨਹੀਂ ਜਾਵਾਂਗਾ। ਮੈਂ ਉਸ ਨੂੰ ਤਹਿਸੀਲ ਪੱਧਰ 'ਤੇ ਛੋਟੇ-ਮੋਟੇ ਝੂਠ ਬੋਲ ਕੇ ਸਧਾਰਨ ਲੋਕਾਂ ਨੂੰ ਭਰਮਾਉਂਦੇ ਹੋਏ ਅਤੇ ਫਿਰ ਜ਼ਿਲ੍ਹਾ ਤੇ ਸੂਬਾਈ ਰਾਜਧਾਨੀ ਤੱਕ 'ਤਰੱਕੀ' ਕਰਦਿਆਂ ਦੇਖਿਆ ਸੀ। ਬਹੁਤੇ ਮੁਕਾਮੀ ਲੋਕ ਉਸ ਬਾਰੇ ਚੰਗੀ ਤਰ੍ਹਾਂ ਜਾਣਦੇ ਸੀ ਅਤੇ ਉਨ੍ਹਾਂ ਉਸ ਦੀ 'ਛੇੜ' ਵੀ ਪਾਈ ਹੋਈ ਸੀ। ਜਦੋਂ ਉਹ ਬਾਬਾ ਦਿੱਲੀ ਆ ਗਿਆ ਤਾਂ ਇਹ ਉਸ ਦਾ ਮਾਸਟਰ ਸਟਰੋਕ ਸੀ ਅਤੇ ਉਸ ਦੀ 'ਪ੍ਰਸਿੱਧੀ' ਫੈਲਣ ਕਰ ਕੇ ਉਸ ਦੇ ਹੱਥ ਸੋਨੇ ਦੀ ਖਾਣ ਲੱਗ ਗਈ ਸੀ। ਮੇਰੀ ਕੋਰੀ ਨਾਂਹ ਤੋਂ ਮੇਰਾ ਸਾਬਕਾ ਬੌਸ ਦੰਗ ਰਹਿ ਗਿਆ ਅਤੇ ਮੈਨੂੰ ਇਹ ਕਹਿ ਕੇ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕੀਤੀ ਕਿ ਬਾਬੇ ਨੇ ਮੈਨੂੰ ਖ਼ਾਸ ਤੌਰ 'ਤੇ ਯਾਦ ਕੀਤਾ ਸੀ। ਮੈਂ ਆਪਣੀ ਗੱਲ 'ਤੇ ਅੜਿਆ ਰਿਹਾ ਪਰ ਬਾਬੇ ਦੇ ਸਤਿਸੰਗਾਂ ਦਾ ਬਿਰਤਾਂਤ ਦੇਣਾ ਚਾਹੁੰਦਾ ਹਾਂ। ਸਾਡੀਆਂ ਏਜੰਸੀਆਂ ਇਨ੍ਹਾਂ ਬਾਬਤ ਬਾਖ਼ਬਰ ਕਰਦੀਆਂ ਰਹਿੰਦੀਆਂ ਹਨ। ਇਨ੍ਹਾਂ ਦੇ ਸਤਿਸੰਗਾਂ ਵਿੱਚ ਭਾਰਤ ਸਰਕਾਰ ਦੇ ਸਕੱਤਰਾਂ ਤੋਂ ਲੈ ਕੇ ਉਨ੍ਹਾਂ ਦੀਆਂ ਪਤਨੀਆਂ, ਕੇਂਦਰੀ ਮੰਤਰੀ ਅਤੇ ਹੋਰ ਆਹਲਾ ਦਰਜਾ ਅਫ਼ਸਰ 'ਹਾਜ਼ਰੀ' ਭਰਦੇ ਹਨ। ਭਲਾ, ਉਹ ਉੱਥੇ ਕੀ ਕਰਦੇ ਹੋਣਗੇ? ਇਨ੍ਹਾਂ 'ਚੋਂ ਕੁੱਝ ਨੱਕਚੜ੍ਹੀਆਂ 'ਮੇਮਸਾਬ੍ਹਣਾਂ' ਬਾਬੇ ਦੇ ਪੈਰ ਘੁੱਟਦੀਆਂ ਅਤੇ ਕੁੱਝ ਹੋਰ ਉਸ ਦਾ ਸਿਰ 'ਝੱਸਦੀਆਂ' ਰਹਿੰਦੀਆਂ ਸਨ। ਜਦੋਂ ਕੋਈ ਅੰਤਰ ਧਿਆਨ ਵੇਲੇ ਹੀ ਰਤਾ ਕੁ ਅੱਖਾਂ ਖੋਲ੍ਹ ਕੇ ਦੇਖਦਾ ਹੈ ਤਾਂ ਉਸ ਨੂੰ ਆਪਣੇ ਆਸੇ ਪਾਸੇ ਚੱਲ ਰਹੇ ਵਰਤਾਰੇ ਦਾ ਚਾਨਣ ਹੋ ਜਾਂਦਾ ਹੈ।

**ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਇੱਕੋ ਇੱਕ ਹੱਲ ਲੋਕਾਂ ਨੂੰ ਜਿੱਥੋਂ ਤੱਕ ਸੰਭਵ ਹੋ ਸਕੇ, ਉੱਚ ਮਿਆਰੀ ਸਿੱਖਿਆ ਦੇਣਾ ਹੈ। ਸਿੱਖਿਆ ਸਾਰੇ ਜਾਲੇ ਸਾਫ਼ ਕਰੇਗੀ ਤੇ ਵਿਗਿਆਨਕ ਸੋਚ-ਸਮਝ ਪੈਦਾ ਕਰੇਗੀ। ਇਸ ਸਭ ਤੋਂ ਉੱਤੇ ਇਹ ਸਾਨੂੰ ਤਰਕਸੰਗਤ ਉੱਤਰ ਤੱਕ ਪਹੁੰਚਣ ਲਈ ਹਰ ਚੀਜ਼ 'ਤੇ ਹਰ ਕਿਸੇ ਨੂੰ ਸਵਾਲ ਕਰਨਾ ਸਿਖਾਏਗੀ।**

ਇਹ ਤਾਂਤਰਿਕ/ਬਾਬੇ ਰਾਸ਼ਟਰੀ ਪੱਧਰ 'ਤੇ ਆਰਥਿਕ ਤੇ ਸਿਆਸੀ ਨੀਤੀ ਨਿਰਮਾਣ 'ਤੇ ਪ੍ਰਭਾਵ ਪਾਉਂਦੇ ਹਨ। ਦਿੱਲੀ ਦੇ ਇਸ ਉਸਤਾਦ ਨਾਲੋਂ ਉਚੇਰੇ ਪੱਧਰ ਦੇ ਵੀ ਕੁੱਝ ਤਾਂਤਰਿਕ ਬਾਬੇ ਕੰਮ ਕਰਦੇ ਸਨ ਜਿਨ੍ਹਾਂ ਦੀਆਂ ਮੁੰਦਰੀਆਂ ਨਾਲ ਜੜੀਆਂ ਉਂਗਲਾਂ 'ਤੇ ਲੋਕ ਨੱਚਦੇ ਸਨ। ਪੁਰਾਣੇ ਸਮਿਆਂ ਵਿੱਚ ਧੀਰੇਂਦਰ ਬ੍ਰਹਮਚਾਰੀ, ਮਹਾਰਿਸ਼ੀ ਮਹੇਸ਼ ਯੋਗੀ ਅਤੇ ਚੰਦਰਾਸਵਾਮੀ ਜਿਹੇ ਕੁੱਝ ਕੁ ਨਾਂ ਸੁਤੇ ਸਿਧ ਦਿਮਾਗ ਵਿੱਚ ਆ ਜਾਂਦੇ ਹਨ ਪਰ ਅੱਜ ਕੱਲ੍ਹ ਇਸ ਧਰਾਤਲ 'ਤੇ ਬਹੁਤ ਰੰਗਾਂ ਦੇ ਡੇਰੇ ਅਤੇ ਬਾਬੇ ਵਿਚਰ ਰਹੇ ਹਨ। ਕੁੱਝ ਪਿੰਡ ਪੱਧਰ ਦੇ ਬਾਬੇ ਹੁੰਦੇ ਹਨ; ਕਈ ਸ਼ਹਿਰ, ਸੂਬੇ, ਖੇਤਰੀ ਅਤੇ ਰਾਸ਼ਟਰੀ ਪੱਧਰ ਦੇ ਬਾਬੇ ਵੀ ਹੁੰਦੇ ਹਨ। ਇਨ੍ਹਾਂ 'ਚੋਂ ਜ਼ਿਆਦਾਤਰ ਅਰਧ ਸਿਆਸੀ, ਅਰਧ ਵਪਾਰੀ ਅਤੇ ਅਰਧ ਰੀਅਲ ਅਸਟੇਟ ਕਾਰੋਬਾਰੀ ਅਤੇ ਸਭ ਤੋਂ ਵਧ ਕੇ ਵੱਡਾ ਪ੍ਰਭਾਵ ਸਿਰਜਣ ਵਾਲੇ ਹੁੰਦੇ ਹਨ। ਗ਼ਰੀਬ ਲੋਕ ਉਨ੍ਹਾਂ

ਕੋਲ ਰੋਜ਼ਮਰਾ ਗਰਜ਼ਾਂ ਲਈ ਜਾਂਦੇ ਹਨ, ਅਮੀਰ ਹੋਰ ਅਮੀਰ ਹੋਣ ਲਈ, ਸਿਆਸਤਦਾਨ ਵੋਟਾਂ ਹਥਿਆ ਕੇ ਸੱਤਾ ਦੇ ਆਸਣ ਤੱਕ ਪਹੁੰਚਣ ਲਈ ਜਾਂਦੇ ਹਨ। ਯਕੀਨ ਜਾਣਿਓ, ਜਿੰਨਾ ਵੱਡਾ ਕੋਈ ਡੇਰਾ ਹੁੰਦਾ ਹੈ, ਵੋਟਾਂ ਦੇ ਦਿਨਾਂ ਵਿੱਚ ਉੱਥੇ ਸਿਆਸਤਦਾਨਾਂ ਦੀ ਹਾਜ਼ਰੀ ਵੀ ਓਨੀ ਜ਼ਿਆਦਾ ਹੋਵੇਗੀ। ਇਹ ਨਾ ਸੋਚਣਾ ਕਿ ਮੈਂ ਕੋਈ ਵਧਾ ਚੜ੍ਹਾ ਕੇ ਗੱਲ ਕਰ ਰਿਹਾ ਹਾਂ। ਸੂਬਾਈ ਸੂਹੀਆ ਵਿਭਾਗ ਨੇ ਇਨ੍ਹਾਂ ਡੇਰਿਆਂ ਦੀ ਕੁੱਲ ਸੰਖਿਆ, ਉਨ੍ਹਾਂ ਦੇ ਸੰਭਾਵੀ ਸ਼ਰਧਾਲੂਆਂ ਅਤੇ ਵਿੱਤੀ ਹਿੱਸੇਦਾਰੀ ਦੇ ਵੇਰਵੇ ਇਕੱਤਰ ਕੀਤੇ ਸਨ। ਉਨ੍ਹਾਂ ਨੂੰ ਵਰਚਾਉਣ ਜਾਂ ਧਮਕਾਉਣ ਲਈ ਇਨ੍ਹਾਂ ਜਾਣਕਾਰੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਇਨ੍ਹਾਂ ਡੇਰਿਆਂ ਨੂੰ ਸੁਰੱਖਿਆ ਮੁਹੱਈਆ ਕਰਵਾਈ ਜਾਂਦੀ ਹੈ ਅਤੇ ਇਸ ਪੈਮਾਨੇ 'ਤੇ ਕਿਸੇ ਬਾਬੇ ਦਾ ਵਜ਼ਨ ਵਧਦਾ ਘਟਦਾ ਰਹਿੰਦਾ ਹੈ। ਹੁਣ ਇਹ ਬਾਬੇ ਆਪ ਚੋਣਾਂ ਲੜਨ ਲੱਗ ਪਏ ਹਨ ਤੇ ਇੰਝ ਸਿਆਸਤਦਾਨਾਂ ਲਈ ਖ਼ਤਰਾ ਬਣ ਰਹੇ ਹਨ। ਚੇਤੇ ਕਰੋ ਕਿ ਕਿਵੇਂ ਡਿਸਕੋ ਬਾਬੇ ਨੇ ਹਰਿਆਣੇ ਵਿੱਚ ਤਰਥੱਲੀ ਮਚਾਈ ਸੀ। ਉਹ ਆਪਣੀ ਮਰਜ਼ੀ ਨਾਲ ਜੇਲ੍ਹ ਜਾਂ ਫਿਰ ਆਸ਼ਰਮ ਜਾਂਦਾ ਹੈ। ਇਸ ਤੋਂ ਇਲਾਵਾ ਕਈ ਬਾਬਿਆਂ ਖ਼ਿਲਾਫ਼ ਬਲਾਤਕਾਰ ਅਤੇ ਹੱਤਿਆ ਦੇ ਦੋਸ਼ ਆਇਦ ਹੋਏ ਹਨ, ਜਿਨ੍ਹਾਂ ਲਈ ਜੇਲ੍ਹ ਹੀ ਆਸ਼ਰਮ ਬਣ ਗਈ ਹੈ।

ਪਾਠਕ ਇਸ ਭੁਲੇਖੇ 'ਚ ਨਾ ਰਹੇ ਕਿ ਇਹ ਸਿਰਫ਼ ਭਾਰਤ ਵਿੱਚ ਹੀ ਵਾਪਰ ਰਿਹਾ ਹੈ। ਦੁਨੀਆ ਦੇ ਇਤਿਹਾਸ ਵਿੱਚ ਅਜਿਹੇ ਕਈ ਮਾਮਲੇ ਹਨ ਜਿੱਥੇ ਇਸ ਤਰ੍ਹਾਂ ਦੇ ਬਾਬਿਆਂ ਨੇ ਆਪਣੇ ਮੰਤਵ ਪੂਰਨ ਲਈ ਅੰਧ-ਵਿਸ਼ਵਾਸ, ਭੈਅ ਅਤੇ ਗ਼ਰੀਬੀ ਦਾ ਫਾਇਦਾ ਚੁੱਕਿਆ ਹੈ। ਇਨ੍ਹਾਂ ਦੇ ਕਈ ਨਾਂ ਹਨ-ਝਾੜ ਫੂਕ ਕਰਨ ਵਾਲਿਆਂ ਤੋਂ ਲੈ ਕੇ ਮੰਗੋਲ ਸ਼ਾਮਨ (ਜਾਦੂਗਰ), ਭੂਤ-ਚੁੜੇਲਾਂ ਕੱਢਣ ਵਾਲੇ ਤਬੀਬਾਂ ਤੋਂ ਲੈ ਕੇ ਰੈੱਡ ਇੰਡੀਅਨਜ਼, ਇੰਗਲੈਂਡ 'ਚ ਡਰੂਇਡ (ਪੁਰੋਹਿਤ), ਪੁਰਾਤਨ ਯੂਨਾਨ 'ਚ ਜੋਤਸ਼ੀ, ਸਭ ਇਸੇ ਲੜੀ ਦਾ ਹਿੱਸਾ ਹਨ ਪਰ ਜਿਹੜੀ ਬੁਰਾਈ ਉਨ੍ਹਾਂ ਪੈਦਾ ਕੀਤੀ, ਉਹ ਪੂਰੇ ਇਤਿਹਾਸ 'ਚ ਇੱਕੋ-ਜਿਹੀ ਹੀ ਰਹੀ। ਰੂਸ ਵਿੱਚ 'ਰਾਸਪੂਤਿਨ' (ਇੱਕ ਕਿਸਮ ਦਾ ਤਾਂਤਰਿਕ) ਸ਼ਾਸਕਾਂ ਦੀ ਸੱਤਾ ਨੂੰ ਮਾੜੇ ਸਾਏ ਤੋਂ ਬਚਾਉਂਦਾ ਹੈ। ਜਦੋਂ ਕੋਈ 'ਰਾਸਪੂਤਿਨ' ਜਾਂ ਸਾਧ ਚੋਟੀ 'ਤੇ ਪਹੁੰਚ ਜਾਂਦਾ ਹੈ ਤਾਂ ਉਸ ਜਿਹੇ ਕਈ ਹੋਰ ਬੂਬਨੇ ਖੁੰਭਾਂ ਵਾਂਗ ਵਧਣੇ ਸ਼ੁਰੂ ਹੋ ਜਾਂਦੇ ਹਨ।

ਪਾਖੰਡੀਆਂ, 'ਬਾਬਿਆਂ' ਨੂੰ ਸਿਆਸਤਦਾਨ ਆਮ ਲੋਕਾਂ ਅੱਗੇ ਖੜ੍ਹੇ ਕਰਦੇ ਹਨ। ਵਿਗਿਆਨਕ ਸੋਚ ਜਾਂ ਮਿਜ਼ਾਜ ਵਾਲੇ ਘੱਟਗਿਣਤੀ ਹਨ ਤੇ ਨਿਰਾਸ਼ ਹਨ। ਇਨ੍ਹਾਂ ਬਾਬਿਆਂ ਦੀ ਮਾਰ ਅਜਿਹੀ ਹੈ ਕਿ ਗਰੀਬ ਲੋਕਾਂ ਨੂੰ ਤਾਂ ਇਨ੍ਹਾਂ ਨੇ ਝਾਕ ਤੇ ਅਗਿਆਨਤਾ ਦੇ ਸ਼ਿਕੰਜੇ ਵਿੱਚ ਬੁਰੀ ਤਰ੍ਹਾਂ ਜਕੜਿਆ ਹੋਇਆ ਹੈ। ਇਸ ਮੁਸ਼ਕਿਲ ਸਣੇ ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਇੱਕੋ-ਇੱਕ ਹੱਲ ਲੋਕਾਂ ਨੂੰ ਜਿੱਥੋਂ ਤੱਕ ਸੰਭਵ ਹੋ ਸਕੇ ਉੱਚ ਮਿਆਰੀ ਸਿੱਖਿਆ ਦੇਣਾ ਹੈ। ਸਿੱਖਿਆ ਸਾਰੇ ਜਾਲੇ ਸਾਫ ਕਰੇਗੀ ਤੇ ਵਿਗਿਆਨਕ ਸੋਚ ਸਮਝ ਪੈਦਾ ਕਰੇਗੀ। ਇਸ ਸਭ ਤੋਂ ਉੱਤੇ ਸਾਨੂੰ ਤਰਕਸੰਗਤ ਉੱਤਰ ਤੱਕ ਪਹੁੰਚਣ ਲਈ ਹਰ ਚੀਜ਼ 'ਤੇ ਹਰ ਕਿਸੇ ਨੂੰ ਸਵਾਲ ਕਰਨਾ ਸਿਖਾਏਗੀ ਤੇ ਇਸੇ ਲਈ ਹੀ ਇਹ ਬਾਬੇ ਅੰਧ ਵਿਸ਼ਵਾਸ ਮੰਗਦੇ ਹਨ ਤੇ ਰਾਜਨੇਤਾ ਲੋਕਾਂ ਨੂੰ ਅਗਿਆਨੀ ਰੱਖਣ 'ਚ ਹੀ ਭਲਾ ਸਮਝਦੇ ਹਨ। ਘੋਖ ਪਰਖ ਕਰਨ ਦਾ ਮਿਜ਼ਾਜ ਨਾ ਤਾਂ ਉਹ ਚਾਹੁੰਦੇ ਹਨ ਤੇ ਨਾ ਹੀ ਇਸ ਨੂੰ ਉਤਸ਼ਾਹਿਤ ਕਰਦੇ ਹਨ। ਅਖੀਰ 'ਚ, ਮੈਂ ਰਬਿੰਦਰਨਾਥ ਟੈਗੋਰ ਅਤੇ ਉਨ੍ਹਾਂ ਦੇ ਸਦੀਵੀ ਵਿਵੇਕ ਵੱਲ ਹੀ ਮੁੜਦਾ ਹਾਂ : "ਜਿੱਥੇ ਮਨ ਭੈਅ ਤੋਂ ਪਰ੍ਹੇ ਹੋਵੇ... ਗਿਆਨ 'ਤੇ ਬੰਧਨਾਂ ਤੋਂ ਮੁਕਤ ਹੋਵੇ... ਉਸੇ ਅਜ਼ਾਦੀ ਦੇ ਵਿਹੜੇ 'ਚ, ਮੇਰੇ ਦੇਸ਼ ਨੂੰ ਜਗਾਓ।"

---

**ਪੰਨਾ 3 ਦਾ ਬਾਕੀ**

ਪਰੇਸ਼ਾਨੀਆਂ ਤੋਂ ਛੁਟਕਾਰਾ ਦਿਵਾਉਣ ਦਾ ਦਾਅਵਾ ਕਰਦੇ ਹਨ ਅਤੇ ਲੋਕਾਂ ਤੋਂ ਪੈਸੇ ਠੱਗਦੇ ਹਨ। ਇਹ ਲੋਕ ਯੂ.ਟਿਊਬ ਚੈਨਲ ਵਿੱਚ ਖੋਇਆ ਹੋਇਆ ਪਿਆਰ ਵਾਪਸ ਮਿਲਣ, ਦੁਸ਼ਮਣਾਂ ਤੋਂ ਛੁਟਕਾਰਾ, ਜ਼ਮੀਨ ਵਿੱਚ ਦੱਬੇ ਹੋਏ ਧਨ ਦੀ ਪ੍ਰਾਪਤੀ, ਮਤਰੇਈ ਤੋਂ ਛੁਟਕਾਰਾ, ਜ਼ਮੀਨੀ ਝਗੜਾ ਸੁਲਝਾਣਾ, ਮਨਚਾਹਿਆ ਪਿਆਰ ਪਾਉਣ ਸੰਬੰਧੀ ਵੀਡਿਓਜ਼ ਪਾਉਂਦੇ ਰਹਿੰਦੇ ਹਨ ਅਤੇ ਲੋਕਾਂ ਨੂੰ ਅੰਧਵਿਸ਼ਵਾਸ ਦੇ ਜਾਲ ਵਿੱਚ ਫਸਾਉਂਦੇ ਰਹਿੰਦੇ ਹਨ।

ਕੁੱਝ ਯੂ.ਟਿਊਬ ਚੈਨਲ ਤਾਂ ਅਜਿਹੇ ਵੀ ਹਨ ਜਿਨ੍ਹਾਂ ਦੇ ਕੋਲ ਲੱਖਾਂ ਦੀ ਗਿਣਤੀ ਵਿੱਚ ਗਾਹਕ ਹਨ। ਕਾਲਾ ਜਾਦੂ ਅਤੇ ਵਸ਼ੀਕਰਨ ਦੇ ਨਾਂ ਉੱਤੇ ਇਹ ਬਾਬੇ 'ਨਿਰਾਸ਼' ਲੋਕਾਂ ਨੂੰ ਇਸ ਹੱਦ ਤੱਕ ਮੂਰਖ ਬਣਾਉਂਦੇ ਹਨ ਕਿ ਉਹ ਤੁਰੰਤ ਹੀ ਉਹਨਾਂ ਦੀਆਂ ਚਿਕਨੀਆਂ ਚੋਪੜੀਆਂ ਗੱਲਾਂ ਵਿੱਚ ਆ ਜਾਂਦੇ ਹਨ ਅਤੇ ਬਾਬੇ ਨੂੰ ਆਪਣਾ ਸਭ ਕੁੱਝ 'ਸੌਂਪ' ਦਿੰਦੇ ਹਨ। ਇਹ ਸਿਰਫ਼ ਝੋਲਾਛਾਪ ਬਾਬੇ ਅਤੇ ਤਾਂਤਰਿਕ ਹੀ ਨਹੀਂ ਹਨ ਜਿਹੜੇ ਪਿਆਰ ਅਤੇ ਵਿਆਹੁਤਾ ਸਮੱਸਿਆਵਾਂ ਦੇ ਜਾਦੂਈ ਹੱਲ ਪ੍ਰਦਾਨ ਕਰਦੇ ਹਨ, ਸਗੋਂ ਕਈ ਪੜ੍ਹੇ-ਲਿਖੇ ਅਤੇ ਅੰਗਰੇਜ਼ੀ ਬੋਲਣ ਵਾਲੇ ਜੋਤਸ਼ੀ ਵੀ ਹਨ, ਜੋ ਇਸ ਤਰ੍ਹਾਂ ਦਾ ਦਾਅਵਾ ਕਰਦੇ ਹਨ।

**ਜਾਗਰੂਕਤਾ ਜ਼ਰੂਰੀ :** ਸਭ ਤੋਂ ਜ਼ਰੂਰੀ ਗੱਲ ਹੈ ਲੋਕਾਂ ਨੂੰ ਜਾਗਰੂਕ ਹੋਣਾ ਪਵੇਗਾ। ਜਦ ਤੱਕ ਅਸੀਂ ਨਹੀਂ ਚਾਹਾਂਗੇ, ਕੋਈ ਸਾਡੇ ਦਿਮਾਗ਼ ਨਾਲ ਨਹੀਂ ਖੇਡ ਸਕੇਗਾ। ਬੱਸ ਸਾਨੂੰ ਆਪਣਾ ਦਿਮਾਗ਼ ਖੁੱਲ੍ਹਾ ਰੱਖਣਾ ਪਵੇਗਾ। ਜ਼ਿੰਦਗੀ ਵਿੱਚ ਕਿਹੋ ਜਿਹਾ ਵੀ ਸਮਾਂ ਆਵੇ, ਸੋਚ ਸਮਝ ਕੇ ਫ਼ੈਸਲੇ ਲੈਣੇ ਹਨ ਅਤੇ ਤਾਂਤਰਿਕਾਂ ਦੇ ਰੂਪ ਵਿੱਚ ਲੁੱਟਣ ਵਾਲੇ ਲੁਟੇਰਿਆਂ ਤੋਂ ਸਾਵਧਾਨ ਰਹਿਣਾ ਹੈ।



**(ਅਨੁਵਾਦਕ : ਪਵਨ ਕੁਮਾਰ ਰੱਤੋ)**

**94173-71455**

ਯਾਦ ਕਰਦਿਆਂ

# ਬਾਗੀ-ਚਿੰਤਕ-ਵਿਗਿਆਨੀ ਬਰੂਨੋ



- ਯਸ਼ ਪਾਲ

ਅੱਜ ਤੋਂ 425 ਸਾਲ ਪਹਿਲਾਂ 16 ਫਰਵਰੀ, 1600 ਨੂੰ ਇਟਲੀ ਅੰਦਰ ਨੇਪਲਜ਼ ਦੇ ਨੇੜੇ ਨੋਲਾ ਨਾਂ ਦੇ ਪਿੰਡ ਦੇ ਜੰਮਪਲ ਜੀਅਰ ਡੈਨੋ ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ ਸੀ। ਬਰੂਨੋ ਉਨ੍ਹਾਂ ਪਹਿਲੇ ਦਾਰਸ਼ਨਿਕ-ਚਿੰਤਕਾਂ ਵਿੱਚੋਂ ਇੱਕ ਸੀ ਜਿਨ੍ਹਾਂ ਨੇ ਵਿਗਿਆਨਕ ਅਤੇ ਦਾਰਸ਼ਨਿਕ ਵਿਚਾਰ ਦੇਸੀ ਭਾਸ਼ਾ ਵਿੱਚ ਬਹਿਸ ਅਧੀਨ ਲਿਆਂਦੇ ਸਨ। ਉਨ੍ਹਾਂ ਸਮਿਆਂ ਵਿੱਚ ਬੌਧਿਕ ਵਾਰਤਾਲਾਪ ਦੀ ਭਾਸ਼ਾ ਲਾਤੀਨੀ ਸੀ। ਇਸ ਕਰਕੇ ਬਰੂਨੋ ਨੂੰ ਵਿਗਿਆਨ ਦੇ ਮੁੱਢਲੇ ਲੋਕ-ਪ੍ਰਚਾਰਕਾਂ ਵਿੱਚ ਗਿਣਿਆ ਜਾ ਸਕਦਾ ਹੈ। ਬਰੂਨੋ ਦਾ ਨਾਂ ਉਨ੍ਹਾਂ ਮੁੱਢਲੇ ਵਿਗਿਆਨੀਆਂ ਵਿੱਚੋਂ ਇੱਕ ਉੱਭਰਵੀਂ ਮਿਸਾਲ ਵਜੋਂ ਲਿਆ ਜਾਂਦਾ ਹੈ ਜਿਨ੍ਹਾਂ ਨੇ 16ਵੀਂ ਤੇ 17ਵੀਂ ਸਦੀ ਦੌਰਾਨ ਧਾਰਮਿਕ ਸੱਤਾਧਾਰੀਆਂ ਹੱਥੋਂ ਭਾਰੀ ਤਸੀਹੇ ਝੱਲੇ।



ਬਰੂਨੋ ਦਾ ਜੀਵਨ-ਕਾਲ ਉਹ ਸਮਾਂ ਸੀ ਜਦੋਂ ਅਜੋਕਾ ਵਿਗਿਆਨ ਅਜੇ ਉੱਭਰ ਰਿਹਾ ਸੀ। ਉਹ ਇੱਕ ਜੋਸ਼ੀਲਾ ਜਨਤਕ-ਬੁਲਾਰਾ ਸੀ। ਗਰਮ ਖਿਆਲੀ ਵਿਚਾਰਵਾਨ ਅਤੇ ਸੱਚਾ, ਸਿਰੜੀ-ਸਿਦਕੀ ਬੰਦਾ ਸੀ। ਉਹ ਸਚਾਈ ਨੂੰ ਸਾਬਤ ਕਰਨ ਲਈ ਤਰਕ ਅਤੇ ਦਲੀਲ ਵਿੱਚ ਯਕੀਨ ਰੱਖਦਾ ਸੀ ਅਤੇ ਇਸ ਦੀ ਜ਼ੋਰਦਾਰ ਵਕਾਲਤ ਵੀ ਕਰਦਾ ਸੀ। ਉਸ ਨੇ ਸਾਲ 1591 ਵਿੱਚ ਆਪਣੀ ਇੱਕ ਪੁਸਤਕ ਵਿੱਚ ਲਿਖਿਆ, "ਜਿਹੜਾ ਵੀ ਦਾਰਸ਼ਨਿਕ ਬਣਨਾ ਚਾਹੁੰਦਾ ਹੈ ਉਸਨੂੰ ਸਭ ਤੋਂ ਪਹਿਲਾਂ ਸਭਨਾਂ ਵਿਚਾਰਾਂ ਉੱਪਰ ਕਿੰਤੂ-ਪ੍ਰੰਤੂ ਕਰਨਾ ਚਾਹੀਦਾ ਹੈ। ਉਸਨੂੰ ਕਿਸੇ ਵੀ ਵਾਦ-ਵਿਵਾਦ ਅੰਦਰ ਵੱਖ-ਵੱਖ ਦਲੀਲਾਂ ਸੁਣਨ ਅਤੇ ਹੱਕ ਤੇ ਵਿਰੋਧ ਵਿੱਚ ਦਿੱਤੀਆਂ ਦਲੀਲਾਂ ਉੱਪਰ ਵਿਚਾਰ ਕਰਨ ਤੋਂ ਬਿਨ੍ਹਾਂ ਆਪਣੀ ਪੱਕੀ ਰਾਏ ਨਹੀਂ ਬਣਾਉਣੀ ਚਾਹੀਦੀ। ਉਸਨੂੰ ਸਿਰਫ ਸੁਣੀ-ਸੁਣਾਈ ਗੱਲ ਉੱਪਰ ਭਰੋਸਾ ਕਰਕੇ ਜਾਂ ਬਹੁ-ਗਿਣਤੀ ਦੀ ਰਾਏ ਦੇ ਅਧਾਰ 'ਤੇ ਕਦੇ ਵੀ ਆਪਣਾ ਮਨ ਨਹੀਂ ਬਣਾਉਣਾ ਚਾਹੀਦਾ। ਸਗੋਂ ਉਸਨੂੰ ਇੱਕ ਜੀਵੰਤ ਸਿਧਾਂਤ ਦੀ ਸੇਧ ਮੁਤਾਬਕ ਚਲਣਾ ਚਾਹੀਦਾ ਹੈ, ਜਿਹੜਾ ਹਕੀਕਤ ਅਤੇ ਸਚਾਈ ਨਾਲ ਮੇਲ ਖਾਂਦਾ ਹੋਵੇ ਅਤੇ ਤਰਕ ਦੀ ਕਸੌਟੀ 'ਤੇ ਖਰਾ ਉਤਰਦਾ ਹੋਵੇ।"

ਆਮ ਕਰਕੇ ਇਹ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਬਰੂਨੋ ਨੂੰ ਤਫਤੀਸ਼ੀ ਸੂਹੀਆਂ ਵੱਲੋਂ ਇਸ ਲਈ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਸਾੜਿਆ ਗਿਆ ਕਿ ਉਹ ਕਾਪਰਨੀਕਸ ਦੇ 'ਸੂਰਜੀ ਕੇਂਦਰਕ ਬ੍ਰਹਿਮੰਡ' ਦੇ ਵਿਚਾਰਾਂ ਦੀ ਵਕਾਲਤ ਕਰਦਾ ਸੀ ਅਤੇ ਉਹ ਧਰਤੀ ਵਰਗੇ ਹੋਰ ਅਨੰਤ ਵਸਦੇ ਸੰਸਾਰਾਂ ਵਿੱਚ ਯਕੀਨ ਰੱਖਦਾ ਸੀ। ਇਹ ਕਾਪਰਨੀਕਸ ਹੀ ਸੀ ਜਿਸ ਨੇ ਇਹ ਇਨਕਲਾਬੀ ਮਨੌਤ ਪੇਸ਼ ਕੀਤੀ ਕਿ ਸਾਰੇ ਗੋਲਾਕਾਰ ਪਿੰਡ ਸੂਰਜੀ ਕੇਂਦਰ ਦੁਆਲੇ ਘੁੰਮਦੇ ਹਨ। ਇਸ ਲਈ ਸੂਰਜ ਹੀ ਬ੍ਰਹਿਮੰਡ ਦਾ ਕੇਂਦਰ ਹੈ। ਇਸਦੀ ਪੁਸ਼ਟੀ ਗੈਲੀਲੀਓ ਦੀਆਂ ਖੋਜਾਂ ਰਾਹੀਂ ਹੋਈ। ਉਸਨੇ ਦਿਖਾਇਆ ਕਿ ਪ੍ਰਿਥਵੀ ਤਾਂ ਸੂਰਜ ਦੁਆਲੇ ਅਤੇ ਆਪਣੇ ਧੁਰੇ ਦੁਆਲੇ ਘੁੰਮਣ ਵਾਲੇ ਗ੍ਰਹਿਆਂ ਵਰਗਾ ਹੀ ਇੱਕ ਗ੍ਰਹਿ ਹੈ। ਬਰੂਨੋ ਦੀਆਂ ਲਿਖਤਾਂ ਵਿੱਚ ਭਾਵੇਂ ਕਾਪਰਨੀਕਸਵਾਦ ਦੀ ਵਕਾਲਤ ਕੀਤੀ ਗਈ ਦਿਸਦੀ ਹੈ ਪਰ ਉਹ ਤਾਰਾ ਵਿਗਿਆਨੀ ਨਹੀਂ ਸੀ। ਉਂਝ ਉਸਨੇ ਵਿਗਿਆਨ ਦੇ ਅਧਾਰ ਨੂੰ ਵਿਸ਼ਾਲ ਅਤੇ ਮਜਬੂਤ ਬਣਾਉਣ ਲਈ ਇੱਕ ਨਿਸ਼ਚਿਤ ਭੂਮਿਕਾ ਨਿਭਾਈ। ਉਸਨੇ ਕੁਦਰਤ ਵਿਗਿਆਨੀਆਂ ਅਤੇ ਦਾਰਸ਼ਨਿਕਾਂ ਨੂੰ ਕਾਪਰਨੀਕਸ ਦੇ ਸਿਧਾਂਤਾਂ ਦੀਆਂ ਦੂਰ-ਰਸ ਅਰਥ-ਸੰਭਾਵਨਾਵਾਂ ਪ੍ਰਤੀ ਸੋਚਣ ਲਈ ਮਜਬੂਰ ਕੀਤਾ ਜਿਸਨੇ ਅਜੋਕੇ ਵਿਗਿਆਨ ਦੇ ਬੂਹੇ 'ਤੇ ਦਸਤਕ ਦੇਣ ਵਿੱਚ ਮੱਦਦ ਕੀਤੀ।

ਬਰੂਨੋ ਨੇ ਸਭ ਕਿਸਮ ਦੇ ਰੂੜੀਵਾਦ ਨੂੰ ਚੁਣੌਤੀ ਦਿੱਤੀ। ਭਾਵੇਂ ਉਸਨੇ ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਦੁਸ਼ਮਣ ਤੇ ਵਿਰੋਧੀ ਮੁਲਕਾਂ ਅੰਦਰ ਇੱਧਰ-ਉੱਧਰ ਘੁੰਮ ਫਿਰ ਕੇ ਹੀ ਗੁਜਾਰਿਆ, ਫਿਰ ਵੀ ਉਸਨੇ 20 ਦੇ ਲਗਭਗ ਪੁਸਤਕਾਂ ਲਿਖੀਆਂ। ਉਹ ਸ਼ਬਦ-ਸ਼ਾਸਤਰ ਵਿੱਚ ਰੁਚੀ ਰੱਖਦਾ ਸੀ। ਉਸਨੂੰ ਇੱਕ ਮੋਢੀ ਸ਼ਬਦਾਰਥ-ਵਿਗਿਆਨੀ ਵੀ ਕਿਹਾ ਜਾ ਸਕਦਾ ਹੈ। ਬਰੂਨੋ ਦੇ ਬ੍ਰਹਿਮੰਡ-ਵਿਗਿਆਨ ਬਾਰੇ ਵਿਚਾਰ ਉਸ ਦੀਆਂ ਤਿੰਨ ਲਿਖਤਾਂ ਵਿੱਚ ਦਰਜ ਹਨ।

1. ਬੁੱਧਵਾਰ ਰਾਤਰੀ ਭੋਜ, 2. ਕਾਰਨ ਸਿਧਾਂਤ ਤੇ ਏਕਤਾ ਬਾਰੇ, 3. ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰਾਂ ਬਾਰੇ।

'ਬੁੱਧਵਾਰੀ ਰਾਤਰੀ ਭੋਜ' ਵਿੱਚ ਬਰੂਨੋ ਨੇ ਕਾਪਰਨੀਕਸ ਦੇ ਸੂਰਜੀ ਕੇਂਦਰਕ ਬ੍ਰਹਿਮੰਡ ਵਿਚਾਰਾਂ ਦੀ ਵਕਾਲਤ ਕੀਤੀ ਹੈ। 'ਕਾਰਨ, ਸਿਧਾਂਤ ਤੇ ਏਕਤਾ ਬਾਰੇ' ਵਿੱਚ ਉਸਨੇ ਲਿਖਿਆ ਹੈ, ਇਸ ਸਮੁੱਚੇ ਭੂ-ਮੰਡਲ ਦੀ, ਇਸ ਤਾਰੇ ਦੀ ਕਿਉਂਕਿ ਨਾ

ਮੌਤ ਅਤੇ ਨਾ ਹੀ ਤਬਾਹੀ ਹੋ ਸਕਦੀ ਹੈ ਅਤੇ ਵਿਨਾਸ਼ ਕੁਦਰਤ ਵਿੱਚ ਕਿਤੇ ਵੀ ਸੰਭਵ ਨਹੀਂ ਹੈ, ਇਸ ਲਈ ਇਹ ਭੂ-ਮੰਡਲ ਆਪਣੇ ਸਭ ਅੰਸ਼ਾਂ ਦੀ ਅਦਲਾ-ਬਦਲੀ ਅਤੇ ਰੂਪਾਂਤਰਣ ਰਾਹੀਂ ਸਮੇਂ-ਸਮੇਂ ਸਿਰ ਆਪਣੇ ਆਪ ਨੂੰ ਨਵਿਆਉਂਦਾ ਰਹਿੰਦਾ ਹੈ। ਨਿਰੋਲ ਅਮੂਰਤ 'ਉਪਰ-ਹੇਠਾਂ' ਕੁੱਝ ਵੀ ਨਹੀਂ ਹੁੰਦਾ (ਜਿਵੇਂ ਕਿ ਅਰਸਤੂ ਦੀ ਸਿੱਖਿਆ ਪ੍ਰਚਲਿਤ ਸੀ) ਸਗੋਂ ਕਿਸੇ ਵਸਤੂ ਦੀ ਸਥਿਤੀ ਦੂਜੀਆਂ ਵਸਤੂਆਂ ਦੀ ਸਥਿਤੀ ਦੇ ਤੁਲਨਾਤਮਕ ਹੀ ਹੁੰਦੀ ਹੈ। ਸਾਰੇ ਬ੍ਰਹਿਮੰਡ ਅੰਦਰ ਹਰ ਜਗ੍ਹਾ ਲਗਾਤਾਰ ਸਾਪੇਖ ਪਰਿਵਰਤਨ ਹੁੰਦਾ ਰਹਿੰਦਾ ਹੈ ਅਤੇ ਨਿਰੀਖਕ ਹਮੇਸ਼ਾ ਕੇਂਦਰ ਵਿਚ ਹੁੰਦਾ ਹੈ। ਆਪਣੀ ਲਿਖਤ 'ਅਸੀਮ ਬ੍ਰਹਿਮੰਡ ਤੇ ਅਨੰਤ ਸੰਸਾਰ' ਵਿੱਚ ਬਰੂਨੋ ਨੇ ਦਲੀਲ ਦਿੱਤੀ ਹੈ ਕਿ, ਬ੍ਰਹਿਮੰਡ ਅਸੀਮ ਹੈ। ਇਸ ਅੰਦਰ ਅਨੰਤ ਸੰਸਾਰ ਹਨ ਅਤੇ ਇਨ੍ਹਾਂ ਅਨੰਤ ਸੰਸਾਰਾਂ ਉੱਪਰ ਸੂਝਵਾਨ ਜੀਵਾਂ ਦੀ ਹੋਂਦ ਹੈ।

ਜੀਓਰ ਡੈਨੋ ਦਾ ਅਸਲੀ ਨਾਮ ਫਿਲੀਪੋ ਬਰੂਨੋ ਸੀ। ਉਸ ਦੇ ਫੌਜੀ ਪਿਤਾ ਜੀਓਵੈਲੀ ਬਰੂਨੋ ਨੇ ਉਸਨੂੰ ਨੇਪਲਜ਼ ਦੇ 'ਸੇਂਟ ਡੋਮੀਨੀਕੋ ਮੱਠ' ਵਿੱਚ ਦਾਖਲ ਕਰਵਾ ਦਿੱਤਾ। ਇਹ ਇੱਕ ਮਹਾਨ ਮੱਠ ਸੀ ਜਿੱਥੇ ਕਿਸੇ ਸਮੇਂ ਇਟਲੀ ਦਾ ਵਿਦਵਾਨ ਦਾਰਸ਼ਨਿਕ ਤੇ ਅਧਿਆਤਮਵਾਦੀ ਸੇਂਟ ਥਾਮਸ ਏਕਨਜ਼ (1225-1274) ਰਿਹਾ ਕਰਦਾ ਸੀ ਅਤੇ ਪੜ੍ਹਾਇਆ ਕਰਦਾ ਸੀ। ਬਰੂਨੋ ਦੇ ਮੱਠ ਵਿੱਚ ਸ਼ਾਮਲ ਹੋਣ ਤੋਂ ਬਾਅਦ ਉਸਦਾ ਨਾਮ ਜਿਅਰਡੈਨੋ ਪੈ ਗਿਆ। ਸਾਲ 1572 ਵਿੱਚ ਉਸਨੂੰ ਪਾਦਰੀ ਨਿਯੁਕਤ ਕਰ ਦਿੱਤਾ ਗਿਆ। ਇਸ ਡੋਮੀਨੀਕਨ ਮੱਤ ਦਾ ਮੁੱਖ ਉਦੇਸ਼ ਪ੍ਰਚਾਰ ਅਤੇ ਸਿੱਖਿਆ ਸੀ। ਇਸ ਦੇ ਪ੍ਰਚਾਰਕ ਰੂੜੀਵਾਦ ਦੇ ਪ੍ਰਮੁੱਖ ਮੁੱਦਈ ਸਨ। ਇਸ ਮੱਤ ਦੀ ਤਫਤੀਸ਼ੀ ਸੂਹੀਆ ਪ੍ਰਣਾਲੀ ਰਸਮੀ ਤੌਰ 'ਤੇ ਪੋਪ ਗਰੇਗਰੀ ਵੱਲੋਂ ਸਾਲ 1231 ਵਿੱਚ ਕਾਇਮ ਕੀਤੀ ਗਈ ਸੀ। ਇਸਦਾ ਮੁੱਖ ਮੰਤਵ ਵੱਧ ਰਹੇ 'ਨਾਸਤਿਕਤਾ ਦੇ ਖ਼ਤਰੇ' ਦਾ ਮੁਕਾਬਲਾ ਕਰਨਾ ਸੀ। ਤਫਤੀਸ਼ੀ ਸੂਹੀਏ, ਪੋਪ ਦੁਆਰਾ ਵਿਸ਼ੇਸ ਤੌਰ 'ਤੇ ਨਿਯੁਕਤ ਕੀਤੇ ਜਾਂਦੇ ਸਨ। ਉਨ੍ਹਾਂ ਦੇ ਹੱਥ ਵਿੱਚ ਕਾਫੀ ਤਾਕਤ ਹੁੰਦੀ ਸੀ। ਸਾਲ 1252 ਵਿੱਚ ਤਸ਼ੱਦਦ ਦੀ ਵਰਤੋਂ ਜਾਇਜ਼ ਕਰਾਰ ਦੇ ਦਿੱਤੀ ਗਈ। ਮੁਕੱਦਮੇ ਗੁਪਤ ਤੌਰ 'ਤੇ ਚਲਾਏ ਜਾਂਦੇ ਸਨ। ਜਿਹੜੇ ਵਿਅਕਤੀ ਆਪਣਾ ਦੋਸ਼ ਸਵੀਕਾਰ ਕਰ ਲੈਂਦੇ ਸਨ, ਤਫਤੀਸ਼ੀ ਸੂਹੀਏ ਉਨ੍ਹਾਂ ਤੋਂ ਪਛਤਾਵਾ ਕਰਵਾਉਂਦੇ ਸਨ ਅਤੇ ਮੁਆਫੀ ਮੰਗਵਾਉਂਦੇ ਸਨ।

ਜਿਹੜੇ ਆਪਣਾ ਦੋਸ਼ ਸਵੀਕਾਰ ਨਹੀਂ ਸੀ ਕਰਦੇ ਉਨ੍ਹਾਂ ਨੂੰ ਜੇਲ੍ਹ ਵਿੱਚ ਡੱਕ ਦਿੱਤਾ ਜਾਂਦਾ ਸੀ ਤੇ ਜਿਊਂਦਿਆਂ ਨੂੰ ਸਾੜ ਦਿੱਤਾ ਜਾਂਦਾ ਸੀ। ਬਰੂਨੋ ਆਪਣੇ ਵਿਦਿਆਰਥੀ ਜੀਵਨ ਵਿੱਚ ਵੀ ਆਪਣੇ ਮੌਲਿਕ ਵਿਚਾਰਾਂ ਕਰਕੇ ਅਤੇ ਪਰੰਪਰਾਗਤ ਅਧਿਆਤਮਕ ਸਿਧਾਂਤਾਂ ਦੀ ਬੇਬਾਕ ਆਲੋਚਨਾ ਕਰਨ ਕਰਕੇ ਖਾਸਾ ਚਰਚਿਤ ਸੀ। ਸਾਲ 1576 ਵਿੱਚ ਉਸਨੂੰ ਤਫਤੀਸ਼ੀ ਸੂਹੀਆਂ ਵੱਲੋਂ ਰਸਮੀ ਤੌਰ 'ਤੇ ਨਾਸਤਿਕਤਾ ਦਾ ਦੋਸ਼ੀ ਠਹਿਰਾਇਆ ਗਿਆ। ਉਹ ਗ੍ਰਿਫਤਾਰੀ ਤੋਂ ਬਚਣ ਲਈ ਨੇਪਲਜ਼ ਨੂੰ ਛੱਡ ਕੇ ਰੋਮ ਚਲਾ ਗਿਆ ਪਰ ਉਸਦੇ ਵਿਚਾਰਾਂ ਵਿੱਚ ਕੋਈ ਤਬਦੀਲੀ ਨਾ ਆਈ। ਇਸ ਲਈ ਉਸ ਵਿਰੁੱਧ ਦੋਸ਼ ਮੁੜ ਨਵੇਂ ਸਿਰਿਓਂ ਮੜ੍ਹ ਦਿੱਤੇ ਗਏ। ਇਸ ਮੌਕੇ ਉਸਨੇ 'ਡੋਮੀਨੀਕੀਨ' ਨਾਲੋਂ ਆਪਣਾ ਨਾਤਾ ਤੋੜ ਲਿਆ ਅਤੇ ਰੋਮ ਸ਼ਹਿਰ ਵੀ ਛੱਡ ਦਿੱਤਾ। ਬਰੂਨੋ ਇਟਲੀ, ਫਰਾਂਸ, ਇੰਗਲੈਂਡ ਅਤੇ ਜਰਮਨੀ ਸਾਰੇ ਘੁੰਮਿਆ।

ਫਰਾਂਸ ਵਿੱਚ ਉਸਨੂੰ ਰਾਜਾ ਹੈਨਰੀ-3 (1551-89) ਨੇ ਥਾਪਣਾ ਦਿੱਤੀ ਜਿਸ ਨੇ ਉਸਦੀ ਕਾਲਜ ਆਫ ਫਰਾਂਸ ਵਿੱਚ ਨਿਯੁਕਤੀ ਕੀਤੀ। ਬਰੂਨੋ ਸਾਲ 1583 ਵਿੱਚ ਲੰਦਨ ਪੰਹੁਚਿਆ ਅਤੇ ਉੱਥੇ ਤਿੰਨ ਸਾਲ ਤੱਕ ਰਿਹਾ। ਇੰਗਲੈਂਡ ਵਿੱਚ ਉਸਦੀ ਠਹਿਰ ਉਸ ਦੇ ਜੀਵਨ ਦੇ ਸਭ ਤੋਂ ਵੱਧ ਸਫਲ ਸਮਿਆਂ ਵਿੱਚੋਂ ਇੱਕ ਸੀ। ਇੱਥੇ ਉਸਨੇ ਪਹਿਲੀ ਵਾਰ ਆਪਣੇ ਦਾਰਸ਼ਨਿਕ ਵਿਚਾਰਾਂ ਦੀ ਵਿਸਥਾਰਤ ਵਿਆਖਿਆ ਵਾਲੀਆਂ ਤਿੰਨ ਪੁਸਤਕਾਂ ਇਟਲੀ ਦੀ ਭਾਸ਼ਾ ਵਿੱਚ ਲਿਖੀਆਂ। ਵਿਲਿਅਮ ਗਿਲਗਰਟ (1544-1603) ਅਤੇ ਥਾਮਸ ਹੈਰੀਅਟ (1560-1621) ਵਰਗੇ ਉੱਘੇ ਵਿਗਿਆਨੀ ਬਰੂਨੋ ਦੇ ਬ੍ਰਹਿਮੰਡੀ ਵਿਚਾਰਾਂ ਦੇ ਮੋਢੀ ਹਿਮਾਇਤੀ ਬਣ ਗਏ। ਗਿਲਗਰਟ ਨੇ ਬਰੂਨੋ ਦੇ ਬ੍ਰਹਿਮੰਡੀ ਵਿਚਾਰਾਂ ਦੀ ਰੋਸ਼ਨੀ ਵਿੱਚ ਪਹਿਲੀ ਮਹਾਨ ਵਿਗਿਆਨਕ ਕਿਰਤ 'ਚੁੰਬਕ, ਚੁੰਬਕੀ ਵਸਤਾਂ ਤੇ ਮਹਾਨ ਧਰਤ-ਚੁੰਬਕ' ਸਾਲ 1600 ਵਿੱਚ ਛਪਵਾਈ। ਹੈਰੀਅਟ ਨੇ ਸਾਲ 1608 ਵਿੱਚ ਬਰੂਨੋ ਦੇ ਅਸੀਮ ਬ੍ਰਹਿਮੰਡ ਵਿਚਾਰਾਂ ਉੱਪਰ ਬਹਿਸ ਕਰਨ ਲਈ ਜੋਹਨ ਕੈਪਲਰ (1571-1630) ਨਾਲ ਪੱਤਰ-ਵਿਹਾਰ ਕੀਤਾ।

ਸਾਲ 1591 ਵਿੱਚ ਬਰੂਨੋ ਜੁਆਨੋ-ਮੋਸੀਨੀਗੋ ਨਾਂ ਦੇ ਪਾਦਰੀ ਦੇ ਸੱਦੇ 'ਤੇ ਇਟਲੀ ਵਾਪਸ ਆ ਗਿਆ। ਕਿਸੇ ਨਾ ਕਿਸੇ ਤਰ੍ਹਾਂ ਮੋਸੀਨੀਗੋ ਨੇ ਉਸਨੂੰ ਵੀਨਸ ਵਿੱਚ ਤਫਤੀਸ਼ੀ ਸੂਹੀਆਂ ਅੱਗੇ ਦੋਸ਼ੀ ਠਹਿਰਾ ਦਿੱਤਾ ਅਤੇ ਬਰੂਨੋ ਨੂੰ ਸਾਲ 1592 ਵਿੱਚ ਗ੍ਰਿਫਤਾਰ ਕਰ ਲਿਆ ਗਿਆ। ਫਿਰ ਉਸ ਨੂੰ ਰੋਮ ਵਿੱਚ ਤਫਤੀਸ਼ੀ ਸੂਹੀਆਂ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ। 7 ਸਾਲਾਂ ਦੇ ਮੁਕੱਦਮੇ ਤੋਂ ਬਾਅਦ ਤਫਤੀਸ਼ੀ ਸੂਹਿਆਂ ਨੇ 20 ਜਨਵਰੀ 1600 ਨੂੰ ਆਪਣਾ ਫੈਸਲਾ ਸੁਣਾਇਆ। ਸਜਾ ਸੁਣਾਉਣ ਤੋਂ ਬਾਅਦ ਵੀ ਉਸਨੂੰ ਪਛਤਾਵਾ ਕਰਨ ਅਤੇ ਮੁਆਫੀ ਮੰਗਣ ਲਈ 8 ਦਿਨ ਦਿੱਤੇ ਗਏ ਪਰ ਉਹ ਫਿਰ ਵੀ ਨਹੀਂ ਝੁਕਿਆ। 16 ਫਰਵਰੀ 1600 ਨੂੰ ਬਰੂਨੋ ਨੂੰ ਰੋਮ ਵਿੱਚ ਖੰਭੇ ਨਾਲ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ ਗਿਆ। ਮਰਦੇ ਦਮ ਤੱਕ ਬਰੂਨੋ ਬਾਗੀ ਰਿਹਾ।

**98145-35005**

# ਚਿੱਤ ਕਰੇ ਮੈਂ ਬਾਬਾ ਬਣਜਾ!



- ਸੁਖਦੇਵ ਸਲੇਮਪੁਰੀ

ਚਿੱਤ ਕਰੇ ਮੈਂ ਬਾਬਾ ਬਣਜਾਂ!
-ਚਿੱਤ ਕਰੇ ਮੈਂ ਬਾਬਾ ਬਣਜਾਂ,
ਖਾਵਾਂ ਦੁੱਧ ਮਲਾਈਆਂ!
ਮਖਮਲੀ ਹੋਣ ਗਲੀਚੇ ਥੱਲੇ,
ਮਖਮਲੀ ਹੋਣ ਰਜਾਈਆਂ!
ਕੰਮ-ਧੰਦੇ ਨੂੰ ਖੂਹ ਵਿੱਚ ਸੁੱਟਾਂ ,
ਚਿੱਟੇ ਕੱਪੜੇ ਪਾਵਾਂ!
ਸ਼ਾਮਲਾਟ 'ਤੇ ਕਬਜ਼ਾ ਕਰਕੇ,
ਡੇਰਾ ਇੱਕ ਬਣਾਵਾਂ!
ਮਿਲਦੇ ਇੱਥੇ ਸਭ ਨੂੰ 'ਮੁੰਡੇ'
ਡੌਂਡੀ ਮੈਂ ਪਟਵਾਵਾਂ!
'ਵੀਜਾ' ਲੱਗਦਾ ਵਿੱਚ ਦਿਨਾਂ ਦੇ,
ਅਖਬਾਰਾਂ ਵਿੱਚ ਕਢਵਾਵਾਂ!
ਰਿੱਧੀਆਂ-ਸਿੱਧੀਆਂ ਹੱਥ ਵਿੱਚ ਮੇਰੇ,
ਤਵੀਤ ਹੱਥ ਫੜ੍ਹਾਵਾਂ!
ਜਨਮ ਜਨਮ ਦੇ ਦੁੱਖ ਟੁੱਟਣਗੇ,
ਭਰੋਸਾ ਇੱਕ ਦਿਵਾਵਾਂ!
ਲੱਤਾਂ ਘੁੱਟਣ ਨੂੰ ਮਿਲਣ ਚੇਲੇ-ਚੇਲੀਆਂ,
ਸੁੱਕੇ ਮੇਵੇ ਖਾਵਾਂ!
ਚੜ੍ਹੇ ਚੜ੍ਹਾਵਾ ਮਹਿੰਗੀ ਕਾਰ ਦਾ,
ਕੱਢਵੀਂ ਜੁੱਤੀ ਪਾਵਾਂ!
ਪੰਜ-ਸੱਤ ਰੱਖਾਂ ਨਾਲ ਸਿਪਾਹੀ ,
ਪੂਰਾ ਰੋਅਬ ਜੰਮਾਵਾਂ!
ਬਘਿਆੜਾਂ ਵਰਗੇ ਪਾਲਕੇ ਗੁੰਡੇ,
ਆਪਣਾ ਵਪਾਰ ਚਲਾਵਾਂ!
ਕਬਜ਼ੇ ਕਰਾਂ ਜਮੀਨਾਂ ਉੱਤੇ,
ਸਲਤਨਤ ਵਧਾਵਾਂ !
ਮੁਫ਼ਤੋ-ਮੁਫ਼ਤੀ ਫਸਲ ਬਿਜਾਕੇ,
ਗੋਡੀ ਮੁਫ਼ਤ ਕਰਾਵਾਂ!
ਵੋਟ ਬੈਂਕ ਵੀ ਹੋਵੇ ਪੱਕੀ,
ਨੇਤਾ ਨੂੰ ਬੰਦ ਕਮਰੇ ਵਿੱਚ ਬਿਠਾਵਾਂ!
ਕਰਾਂ ਸਮਾਗਮ ਵੱਡੇ-ਵੱਡੇ,
ਮੰਤਰੀ ਕੋਲ ਬੁਲਾਵਾਂ!
ਸੰਗਤਾਂ ਨੂੰ ਕਹਾਂ ਨਸ਼ੇ ਤਿਆਗੋ,
ਡਲਾ ਫੀਮ ਦਾ ਖਾਵਾਂ!
ਸੈਕਟਰੀ ਦਾ ਦੇ ਕੇ ਰੁਤਬਾ,
ਡਾਇਰੀ ਹੱਥ ਫੜਾਵਾਂ!
ਟਿਕਟ ਮੰਗਾ ਕੇ ਚੇਲਿਆਂ ਕੋਲੋਂ,
ਪ੍ਰਦੇਸ਼ਾਂ ਦੇ ਵਿੱਚ ਜਾਵਾਂ!
ਵੱਖ-ਵੱਖ ਦੇਸ਼ਾਂ ਦੇ ਵਿੱਚ ਜਾ ਕੇ,
ਡੇਰੇ ਹੋਰ ਬਣਾਵਾਂ!
ਕਰਾਂ ਕਮਾਈ ਸੰਗਤਾਂ ਕੋਲੋਂ,
ਨਾਲੇ 'ਮਹਾਰਾਜ' ਅਖਵਾਵਾਂ!
ਰੋਜ ਬਣਾਵਾਂ ਨਵੀਂ ਵੀਡੀਓ,
ਫੇਸਬੁੱਕ 'ਤੇ ਪਾਵਾਂ!
ਇੰਸਟਾਗਰਾਮ ਤੇ ਯੂ-ਟਿਊਬ 'ਤੇ
ਬੱਲੇ-ਬੱਲੇ ਕਰਵਾਵਾਂ!
ਦੂਜਿਆਂ ਨਾਲੋਂ ਵੱਖਰਾ ਹੋਵਾਂ,
ਵੱਖਰਾ ਧਰਮ ਚਲਾਵਾਂ!
ਨਾਂ ਬਦਲਾਅ ਕੇ 'ਫੇਮਸ' ਹੋਵਾਂ ,
ਨਵੇਂ ਨਾਮ ਦਾ ਕੋਈ ਬਾਬਾ ਅਖਵਾਵਾਂ!
ਚਾਰੇ ਪਾਸੇ ਹੋਵੇ ਚੜ੍ਹਾਈ,
ਗਲ ਵਿੱਚ ਹਾਰ ਪਵਾਵਾਂ!
ਫਿਰਨ ਚੇਲੇ ਚੇਲੀਆਂ ਅੱਗੇ ਪਿੱਛੇ ,
ਪੈਰੀਂ ਮੱਥਾ ਟਿਕਾਵਾਂ!
ਚਿੱਤ ਕਰੇ ਮੈਂ ਬਾਬਾ ਬਣਜਾਂ,
ਦੁੱਧ ਮਲਾਈਆਂ ਖਾਵਾਂ!
ਮਖਮਲੀ ਹੋਣ ਗਲੀਚੇ ਥੱਲੇ,
ਮਖਮਲੀ ਹੋਣ ਰਜਾਈਆਂ!

97806 20233

**ਕੇਸ ਰਿਪੋਰਟ**

# ਆਪਣਾ ਘਰ



- ਕੁਲਜੀਤ ਡੰਗਰ ਖੇੜਾ

ਪਰਿਵਾਰ ਸਮਾਜ ਦੀ ਮੁੱਢਲੀ ਇਕਾਈ ਹੈ। ਸਮੇਂ ਦੀਆਂ ਲੋੜਾਂ ਅਨੁਸਾਰ ਇਸਦਾ ਸਰੂਪ ਲਗਾਤਾਰ ਬਦਲਦਾ ਜਾ ਰਿਹਾ ਹੈ। ਸੰਯੁਕਤ ਪਰਿਵਾਰਾਂ ਤੋਂ ਬਾਅਦ ਇਕਹਿਰੇ ਪਰਿਵਾਰ ਅਤੇ ਹੁਣ ਦੇ ਦੌਰ ਵਿੱਚ ਇੱਕਲੇ ਇੱਕਲੇ ਵਿਅਕਤੀ ਘਰਾਂ ਵਿੱਚ ਰਹਿ ਰਹੇ ਹਨ। ਜਿਸਨੂੰ ਪਰਿਵਾਰ ਦੀ ਪਰਿਭਾਸ਼ਾ ਵਿੱਚ ਬੰਨ੍ਹਣਾ ਔਖਾ ਲਗਦਾ ਹੈ। ਹੁਣ ਗੱਲ ਆਉਂਦੀ ਹੈ ਕਿ ਜਦੋਂ ਵੀ ਪਰਿਵਾਰ ਦੀ ਬਣਤਰ ਵਿੱਚ ਕੋਈ ਘਾਟ-ਵਾਧ ਹੁੰਦੀ ਹੈ ਤਾਂ ਕਈ ਤਰ੍ਹਾਂ ਦੀਆਂ ਸਮਾਜਿਕ ਅਤੇ ਮਾਨਸਿਕ ਮੁਸ਼ਕਲਾਂ ਖੜ੍ਹੀਆਂ ਹੋ ਜਾਂਦੀਆਂ ਹਨ।

ਬੱਸ ਇਹੋ ਜਿਹਾ ਹੀ ਇੱਕ ਪਰਿਵਾਰਕ ਉਲਝਣ ਵਾਲਾ ਕੇਸ ਅਬੋਹਰ ਇਕਾਈ ਕੋਲ਼ ਆਇਆ। ਘਰ ਵਿੱਚ ਲਗਾਤਾਰ ਚੀਜ਼ਾਂ ਗੁੰਮ ਹੋਣ ਅਤੇ ਕੱਪੜੇ ਕੱਟੇ ਜਾਣ ਦੀਆਂ ਘਟਨਾਵਾਂ ਦਾ ਸਿਲਸਲਾ ਜਾਰੀ ਸੀ। ਸਾਡੀ ਇਕਾਈ ਦੇ ਤਿੰਨ ਮੈਂਬਰਾਂ ਦੀ ਟੀਮ ਜਦੋਂ ਅਬੋਹਰ ਲਾਗਲੇ ਪਿੰਡ ਦੇ ਇਸ ਘਰ ਵਿੱਚ ਪਹੁੰਚੀ ਤਾਂ ਉੱਥੇ ਵੇਖਿਆ ਕਿ ਵਿਹੜੇ ਵਿੱਚ ਮੰਜੇ ਉੱਪਰ ਕਾਫੀ ਸਾਰੇ ਕੱਟੇ ਹੋਏ ਕਪੜੇ ਪਏ ਸਨ। ਘਰ ਦੇ ਮੁਖੀ ਬਜ਼ੁਰਗ ਤੋਂ ਪਰਿਵਾਰ ਦੇ ਜੀਆਂ ਬਾਰੇ ਜਾਣਕਾਰੀ ਇਕੱਠੀ ਕੀਤੀ। ਉਹਨਾਂ ਦੱਸਿਆ ਕਿ ਪਰਿਵਾਰ ਵਿੱਚ ਉਸਦੀ ਪਤਨੀ, ਦੋ ਮੁੰਡੇ, ਦੋ ਨੂੰਹਾਂ ਅਤੇ ਦੋ ਛੋਟੇ ਪੋਤਰੇ ਹਨ। ਵੱਡਾ ਮੁੰਡਾ ਖੇਤੀ ਦਾ ਕੰਮ ਸੰਭਾਲਦਾ ਹੈ ਅਤੇ ਛੋਟਾ ਮੁੰਡਾ ਹਰਿਆਣੇ ਦੇ ਕਿਸੇ ਪਿੰਡ ਪਟਵਾਰੀ ਲੱਗਿਆ ਹੋਇਆ ਹੈ। ਉਸਨੇ ਦੱਸਿਆ ਕਿ ਘਰ ਵਿੱਚੋਂ ਪਿਛਲੇ ਛੇ ਮਹੀਨਿਆਂ ਤੋਂ ਪੈਸੇ ਅਤੇ ਸੋਨਾ ਗਾਇਬ ਹੋਣ ਅਤੇ ਕਪੜੇ ਕੱਟੇ ਜਾਣ ਦੀਆਂ ਘਟਨਾਵਾਂ ਲਗਾਤਾਰ ਹੋ ਰਹੀਆਂ ਹਨ। ਉਸਨੇ ਸਾਨੂੰ ਮੰਜੇ 'ਤੇ ਅੱਧ ਸੜੇ ਕੱਪੜੇ ਵਿਖਾਏ। ਕੱਟੇ ਹੋਏ ਬੇਕਾਰ ਹੋਏ ਕੱਪੜੇ ਘਟਨਾਵਾਂ ਦੀ ਸਥਿਤੀ ਬਿਆਨ ਕਰ ਰਹੇ ਸਨ। ਘਟਨਾਵਾਂ ਦੇ ਹੱਲ ਲਈ ਕੋਈ ਹੀਲਾ ਕਰਨ ਬਾਰੇ ਪੁੱਛਣ 'ਤੇ ਬਜ਼ੁਰਗ ਨੇ ਦੱਸਿਆ ਕਿ ਘਰ ਵਿੱਚ ਵਾਪਰ ਰਹੀਆਂ ਘਟਨਾਵਾਂ ਸਾਡੀ ਸਮਝ ਤੋਂ ਤਾਂ ਬਾਹਰ ਹਨ। ਸਾਰਾ ਟੱਬਰ ਸਹਿਮਿਆ ਰਹਿੰਦਾ ਹੈ। ਪਤਾ ਨਹੀਂ ਘਰੇ ਕਦੋਂ ਕੀ ਵਾਪਰ ਜਾਵੇ। ਘਟਨਾਵਾਂ ਤੋਂ ਬਚਣ ਲਈ ਸਿਆਣੇ, ਭੂਪਿਆਂ ਕੋਲ ਹੀ ਗਏ ਸਾਂ। ਉਨ੍ਹਾਂ ਮੂੰਹੋਂ ਮੰਗੀ ਦਾਨ ਦਕਸ਼ਣਾ ਲੈ ਕੇ ਵੀ ਸਾਡਾ ਕੁੱਝ ਨੀਂ ਸੁਆਰਿਆ। ਜਿੰਨਿਆਂ ਕੋਲ ਗਏ ਸਾਰਿਆਂ ਨੇ ਹੀ ਕਿਸੇ ਮੰਨ ਮਨੌਤ ਵਾਲੇ ਵੱਡ ਵਡੇਰੇ ਦੀ ਕ੍ਰੋਪੀ ਤਾਂ ਦੱਸਿਆ ਪਰ ਬੰਨ੍ਹਣ ਨੀਂ ਕਰ ਸਕੇ।

ਜਦੋਂ ਅਸੀਂ ਬਜ਼ੁਰਗ ਨਾਲ਼ ਗੱਲਬਾਤ ਕਰ ਰਹੇ ਸਾਂ ਤਾਂ ਪਰਿਵਾਰ ਦੀ ਇੱਕ ਔਰਤ ਕਈ ਵਾਰ ਸਾਡੇ ਕਮਰੇ ਦੇ ਅੱਗੋਂ ਦੀ ਲੰਘੀ। ਸ਼ਾਇਦ ਸਾਡੀ ਗੱਲਬਾਤ ਸੁਣਨ ਦੀ ਕੋਸਿਸ਼ ਵਿੱਚ ਸੀ। ਸਾਡੀ ਸ਼ੱਕ ਦੀ ਸੂਈ ਉਸ ਵੱਲ ਗਈ। ਘਰ ਵਿੱਚ ਘਟਨਾਵਾਂ ਦਾ ਸਿਲਸਲਾ ਪਟਵਾਰੀ ਲੜਕੇ ਦੇ ਵਿਆਹ ਤੋਂ ਦੋ ਮਹੀਨੇ ਬਾਅਦ ਸ਼ੁਰੂ ਹੋਇਆ ਸੀ। ਅਸੀਂ ਘਰ ਦੇ ਇੱਕ - ਇੱਕ ਜੀਅ ਨਾਲ਼ ਗੱਲਬਾਤ ਕਰਦੇ ਹੋਏ ਵੱਖ-ਵੱਖ ਘਟਨਾਵਾਂ ਦੀ ਲੜੀ ਜੋੜ ਰਹੇ ਸਾਂ।

ਘਰ ਦੀ ਬਜ਼ੁਰਗ ਔਰਤ ਘਰ ਪਰਿਵਾਰ ਦੇ ਮਾਹੌਲ ਤੋਂ ਅੰਤਾਂ ਦੀ ਦੁਖੀ ਸੀ। ਉਸ ਦਾ ਕਹਿਣਾ ਸੀ, ਪੁੱਤ ਬਹੁਤ ਔਕੜਾਂ ਨਾਲ ਘਰ ਖੜ੍ਹਾ ਕੀਤਾ ਹੈ। ਹੁਣ ਸੁਖ ਭੋਗਣ ਦੇ ਉਮਰੇ ਜਿਉਣਾ ਦੁੱਭਰ ਹੋ ਗਿਆ ਹੈ। ਇੱਕ ਗੱਲ ਸਮਝ ਵਿੱਚ ਨੀਂ ਆਉਂਦੀ ਕਿ ਘਰ ਵਿੱਚ ਹਰੇਕ ਸੁਖ ਸਹੂਲਤ ਹੈ। ਜੀਆਂ ਵਿੱਚ ਇਤਫ਼ਾਕ ਹੈ। ਕਿਸੇ ਨੂੰ ਕੋਈ ਮੁਸ਼ਕਲ ਵੀ ਨਹੀਂ। ਫਿਰ ਵੀ ਜਿਉਣ ਦਾ ਚੈਨ ਨਹੀਂ ਹੈ।

ਸਾਡੀ ਪੁੱਛ ਪੜਤਾਲ ਦੌਰਾਨ ਆਖਰ ਵਿੱਚ ਉਹੋ ਔਰਤ ਆ ਬੈਠੀ ਜਿਹੜੀ ਪੜਤਾਲ ਦੌਰਾਨ ਕਮਰੇ ਮੂਹਰਦੀ ਕਈ ਵਾਰ ਲੰਘੀ ਸੀ। ਉਹ ਪਰਿਵਾਰ ਦੀ ਛੋਟੀ ਨੂੰਹ ਸੀ। ਅਸੀਂ ਉਸਨੂੰ ਆਪਣੇ ਵਿਸ਼ਵਾਸ਼ ਵਿੱਚ ਲੈਣ, ਭਰੋਸਾ ਬਣਾਉਣ ਲਈ ਆਪਣੇ ਮਿਸ਼ਨ ਬਾਰੇ ਦੱਸਦਿਆਂ ਉਸ ਨਾਲ ਗੱਲਬਾਤ ਸ਼ੁਰੂ ਕੀਤੀ। ਉਹ ਚੁੱਪ ਚਾਪ ਸੁਣਦੀ ਰਹੀ। ਅਸੀਂ ਉਸ ਨੂੰ ਆਪਣੀ ਹਰ ਸਮੱਸਿਆ ਦੱਸਣ ਲਈ ਆਖਿਆ ਤਾਂ ਜੋ ਉਸਦਾ ਯੋਗ ਹੱਲ ਕੱਢਿਆ ਜਾ ਸਕੇ। ਉਹ ਭਰੇ ਮਨ ਨਾਲ ਕਹਿਣ ਲੱਗੀ, "ਮੇਰੇ ਵਿਆਹ ਨੂੰ ਅਜੇ ਅੱਠ ਮਹੀਨੇ ਹੋਏ ਹਨ।ਮੇਰਾ ਪਤੀ ਹਰਿਆਣੇ ਵਿੱਚ ਨੌਕਰੀ ਕਰਦਾ ਹੈ। ਉੱਥੇ ਹੀ ਰਹਿੰਦਾ ਹੈ ਤੇ ਕਦੇ ਮਹੀਨੇ ਮੱਸਿਆ ਹੀ ਘਰ ਆਉਂਦਾ ਹੈ। ਮੈਂ ਸਹੁਰੇ ਘਰ ਵਿੱਚ ਰਹਿੰਦੀ ਹਾਂ। ਮੇਰੇ ਚਾਅ, ਮਲਾਰ ਤੇ ਸ਼ਗਨਾਂ ਦੀ ਖੁਸ਼ੀ ਗੁਆਚ ਗਈ ਹੈ। ਮੈਂ ਆਪਣੇ ਪਤੀ ਨੂੰ ਬਹੁਤ ਵਾਰ ਕਿਹਾ ਹੈ ਕਿ ਮੈਨੂੰ ਨਾਲ਼ ਲੈ ਜਾਵੇ। ਪਰ ਉਸ ਨੂੰ ਮੇਰੀਆਂ ਭਾਵਨਾਵਾਂ ਦੀ ਕੋਈ ਕਦਰ ਨਹੀਂ। ਅਸਲ ਵਿੱਚ ਮੇਰੇ ਸੱਸ, ਸਹੁਰਾ ਮੈਨੂੰ ਇਸੇ

ਘਰ ਵਿੱਚ ਰੱਖਣਾ ਚਾਹੁੰਦੇ ਹਨ। ਜੇਠਾਣੀ ਨੂੰ ਆਪਣਾ ਮਤਲਬ ਹੈ। ਉਸ ਲਈ ਮੈਂ ਉਨ੍ਹਾਂ ਨੂੰ ਘਰ ਦੇ ਕੰਮ ਕਰਨ ਲਈ ਮੁਫ਼ਤ ਦੀ ਨੌਕਰਾਣੀ ਮਿਲੀ ਹੋਈ ਹਾਂ।" ਉਸਦਾ ਬੋਲਦੀ - ਬੋਲਦੀ ਦਾ ਗਲ਼ਾ ਭਰ ਆਇਆ, ਫਿਰ ਅਚਾਨਕ ਬੋਲੀ, "ਵੀਰੇ, ਬੱਸ ਮੇਰਾ ਤਲਾਕ ਕਰਵਾ ਦਿਓ। "ਅਸੀਂ ਉਸਨੂੰ ਹੌਂਸਲਾ ਦਿੱਤਾ ਤੇ ਕਿਹਾ ਕਿ ਤਲਾਕ ਤੇਰੇ ਮਸਲੇ ਦਾ ਹੱਲ ਨਹੀਂ ਹੈ, ਇਸਦਾ ਇੱਕ ਹੋਰ ਵਧੀਆ ਹੱਲ ਵੀ ਹੈ,ਉਹ ਅਸੀਂ ਅੱਜ ਕਰਕੇ ਜਾਵਾਂਗੇ।"

ਜਦੋਂ ਅਸੀਂ ਉਸਨੂੰ ਕੱਪੜੇ ਕੱਟੇ ਜਾਣ ਬਾਰੇ ਪੁੱਛਿਆ ਤਾਂ ਉਸਨੇ ਦੱਸਿਆ, "ਵੀਰ ਜੀ, ਮੇਰੇ ਮਾਪਿਆਂ ਨੇ ਮੇਰੇ ਵਿਆਹ 'ਤੇ ਬਹੁਤ ਖਰਚਾ ਕੀਤਾ ਸੀ ਕਿਉਂਕਿ ਮੇਰੇ ਸਹੁਰੇ ਕਹਿੰਦੇ ਸਨ ਕਿ ਸਾਡਾ ਮੁੰਡਾ ਨੌਕਰੀ ਲੱਗਿਆ ਹੈ। ਸਾਡੇ ਕੋਲ ਜ਼ਮੀਨ ਜਾਇਦਾਦ ਵੀ ਹੈ। ਇਸ ਲਈ ਇਹਨਾਂ ਨੇ ਜੋ ਵੀ ਦਾਜ- ਦਹੇਜ ਵਿੱਚ ਮੰਗਿਆ ਮੇਰੇ ਮਾਪਿਆਂ ਨੇ ਔਖੇ ਸੌਖੇ ਹੋ ਕੇ ਸਾਰਾ ਦਿੱਤਾ। ਇਸ ਘਰ ਵਿੱਚ ਮੈਨੂੰ ਕੋਈ ਸੁਖ ਨਹੀਂ ਮਿਲਿਆ। ਨਾ ਹੀ ਇਸ ਪਰਿਵਾਰ ਨੇ ਮੈਨੂੰ ਆਪਣਾ ਸਮਝਿਆ। ਆਪਣੇ ਸੁਪਨਿਆਂ ਤੇ ਇੱਛਾਵਾਂ ਨੂੰ ਮਰਦਾ ਵੇਖ ਇਨਸਾਨ ਨੂੰ ਆਪਣਾ ਰੋਸ ਵਿਖਾਉਣ ਲਈ ਅਜਿਹਾ ਕੁਸ਼ ਕਰਨਾ ਹੀ ਪੈਂਦਾ ਹੈ ਭਾਵੇਂ ਉਹ ਗਲਤ ਵੀ ਹੋਵੇ।"

ਗੁੰਮ ਹੋਏ ਸੋਨੇ ਤੇ ਪੈਸਿਆਂ ਬਾਰੇ ਉਸ ਦਾ ਆਪਣਾ ਤਰਕ ਸੀ, ਜਦੋਂ ਮੇਰਾ ਆਪਣਾ ਘਰ ਹੋਇਆ ਤਾਂ ਸਭ ਕੁੱਝ ਮਿਲ ਜਾਵੇਗਾ। ਉਹ ਗਹਿਣੇ ਪੈਸੇ ਤਾਂ ਮੇਰੇ ਮਾਪਿਆਂ ਦੇ ਦਿੱਤੇ ਹੀ ਸਨ ਹੁਣ ਜਦੋਂ ਮੈਂ ਸੋਚਿਆ ਹੈ ਕਿ ਮੈਂ ਤਲਾਕ ਲੈਣਾ ਹੈ ਤਾਂ ਮੇਰੇ ਮਾਪਿਆਂ ਦੂਜੀ ਥਾਂ ਤੇ ਵਿਆਹ ਕਰਨ ਲਈ ਐਨੇ ਪੈਸੇ ਕਿੱਥੋ ਲਿਆਉਣਗੇ ਅਤੇ ਮੈਂ ਉਹਨਾਂ 'ਤੇ ਬੋਝ ਨਾ ਬਣਾ। ਇਸ ਲਈ ਮੈਂ ਉਨ੍ਹਾਂ ਦੀ ਅਮਾਨਤ ਸਾਂਭ ਲਈ ਹੈ।

ਉਸਦੀਆਂ ਸਾਰੀਆਂ ਗੱਲਾਂ ਤੋਂ ਸਾਨੂੰ ਸਮਝ ਆ ਗਈ ਸੀ ਕਿ ਉਹ ਆਪਣੇ ਪਤੀ ਨਾਲ ਜਾਣਾ ਚਾਹੁੰਦੀ ਹੈ ਪਰ ਉਸਦਾ ਪਤੀ ਅਤੇ ਪਰਿਵਾਰ ਦੇ ਦੂਜੇ ਮੈਂਬਰ ਉਸ ਦੀਆਂ ਭਾਵਨਾਵਾਂ ਨੂੰ ਸਮਝ ਨਹੀਂ ਰਹੇ। ਅਸੀਂ ਉਸਦੇ ਪਤੀ ਨਾਲ ਇਸ ਮੁੱਦੇ 'ਤੇ ਅਸਿੱਧੇ ਰੂਪ ਵਿੱਚ ਗੱਲ ਕੀਤੀ ਕਿ ਉਹ ਹਰਿਆਣਾ ਸਰਕਾਰ ਦਾ ਕਰਮਚਾਰੀ ਹੈ। ਉਸਦੀ ਬਦਲੀ ਕਦੀ ਵੀ ਪੰਜਾਬ ਵਿੱਚ ਨਹੀਂ ਹੋਣੀ। ਇਸ ਲਈ ਦੋਹਾਂ ਜੀਆਂ ਦਾ ਅਲੱਗ ਰਹਿਣਾ ਮੁਸ਼ਕਲਾਂ ਨੂੰ ਜਨਮ ਦਿੰਦਾ ਹੈ। ਪਤੀ ਪਤਨੀ ਇਕੱਠੇ ਰਹਿਣ ਤਾਂ ਪਰਿਵਾਰ ਦੀ ਘਰ ਗ੍ਰਹਿਸਥੀ ਠੀਕ ਢੰਗ ਨਾਲ ਚਲਦੀ ਹੈ। ਉਹ ਸਾਡੀਆਂ ਗੱਲਾਂ ਨਾਲ਼ ਸਹਿਮਤ ਹੋ ਗਿਆ। ਅਸੀਂ ਪੂਰੇ ਪਰਿਵਾਰ ਨੂੰ ਛੋਟੀ ਨੂੰਹ ਨੂੰ ਮੁੰਡੇ ਨਾਲ਼ ਭੇਜਣ ਲਈ ਤਿਆਰ ਕਰ ਲਿਆ। ਅਗਲੇ ਦਿਨ ਮੁੰਡਾ ਆਪਣੀ ਪਤਨੀ ਨੂੰ ਲੈ ਕੇ ਹਰਿਆਣਾ ਚਲਾ ਗਿਆ। ਪਰਿਵਾਰ ਦੀ ਨੂੰਹ ਨੂੰ ਆਪਣਾ ਘਰ ਮਿਲਣ ਤੋਂ ਬਾਅਦ ਪਰਿਵਾਰ ਵਿੱਚ ਵਾਪਰਦੀਆਂ ਘਟਨਾਵਾਂ ਦਾ ਅੰਤ ਹੋ ਗਿਆ।

-97819 25566

# ਵਿਗਿਆਨਕ ਚੇਤਨਾ



**- ਡਾ. ਮਹਿੰਦਰ ਸਿੰਘ ਰੰਧਾਵਾ**

**(ਜਨਮ ਦਿਨ: 02 ਫ਼ਰਵਰੀ)**

ਬਾਇਓਲੋਜੀ ਨੇ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ। ਇਸ ਦੇ ਪੜ੍ਹਨ ਤੋਂ ਪਤਾ ਲੱਗਾ ਕਿ ਜ਼ਿੰਦਗੀ ਦੀ ਉਤਪਤੀ ਤੇ ਵਿਕਾਸ ਕਿਵੇਂ ਹੋਇਆ। ਇਹ ਵਿਕਾਸ ਜਾਂ ਇਵੋਲਿਊਸ਼ਨ ਪੌਦਿਆਂ ਤੇ ਜਾਨਵਰਾਂ ਦੋਹਾਂ ਵਿੱਚ ਹੋਇਆ। ਜਦ ਬਿਲਕੁਲ ਜ਼ਿੰਦਗੀ ਦੇ ਮੁੱਢ 'ਤੇ ਜਾਈਏ ਤਾਂ ਇਹ ਦੋਨੋਂ ਮਿਲ ਜਾਂਦੇ ਹਨ। ਬੂਟਿਆਂ ਵਿੱਚ ਹਰਾ ਰੰਗ, ਜਿਸ ਨੂੰ ਕਲੋਰੋਫਿਲ ਕਹਿੰਦੇ ਹਨ, ਇਨ੍ਹਾਂ ਨੂੰ ਸ਼ਕਤੀ ਦਿੰਦਾ ਹੈ ਕਿ ਸੂਰਜ ਦੀ ਰੌਸ਼ਨੀ ਦੀ ਐਨਰਜੀ, ਪਾਣੀ ਤੇ ਕਾਰਬਨ ਡਾਈਆਕਸਾਈਡ ਦੇ ਮੇਲ ਨਾਲ ਕਾਰਬੋਹਾਈਡਰੇਟ ਪੈਦਾ ਕਰ ਸਕਣ। ਇਹ ਸ਼ਕਤੀ ਜਾਨਵਰਾਂ ਵਿੱਚ ਨਹੀਂ ਹੈ ਤੇ ਉਨ੍ਹਾਂ ਦਾ ਨਿਰਭਰ ਬਨਸਪਤੀ 'ਤੇ ਹੈ। ਸਭ ਤੋਂ ਪਹਿਲਾਂ ਜ਼ਿੰਦਗੀ ਸਮੁੰਦਰਾਂ ਵਿੱਚ ਸੀ ਤੇ ਉੱਥੇ ਕੀੜਿਆਂ, ਗੰਡ ਗੰਡੋਇਆਂ ਤੋਂ ਮੱਛੀਆਂ ਦੀ ਜੂਨ ਤਾਈਂ ਪਹੁੰਚੀ। ਫੇਰ ਜ਼ਿੰਦਗੀ ਡੱਡੂਆਂ ਤੱਕ ਪਹੁੰਚਦੀ ਧਰਤੀ 'ਤੇ ਆਈ। ਫੇਰ ਕਿਰਲੀਆਂ ਤੋਂ ਤਰੱਕੀ ਕਰਦੀ ਦੁੱਧ ਚੁੰਘਾਉਣ ਵਾਲੇ ਜਾਨਵਰਾਂ ਤੇ ਪਰਿੰਦਿਆਂ ਤੱਕ ਆਈ। ਛਛੂੰਦਰਾਂ, ਟਾਰਸੀਅਸ ਬਾਂਦਰਾਂ ਤੋਂ ਚੱਲਣ ਫਿਰਨ ਵਾਲੇ ਬਾਂਦਰਾਂ ਤੱਕ ਪਹੁੰਚਦੀ ਹੌਲੀ ਹੌਲੀ ਦੋ ਕਰੋੜ ਸਾਲਾਂ ਵਿੱਚ ਆਦਮੀ ਦੇ ਰੂਪ ਵਿੱਚ ਪਹੁੰਚੀ। ਏਸ ਇਲਮ ਨੇ ਮੇਰੇ ਕਪਾਟ ਖੋਲ੍ਹ ਦਿੱਤੇ ਤੇ ਮਜ਼ਹਬਾਂ ਦਿਆਂ ਢਕੌਂਸਲਿਆਂ ਤੇ ਕਰਾਮਾਤਾਂ ਤੋਂ ਮੇਰਾ ਯਕੀਨ ਉੱਠ ਗਿਆ।

**('ਆਪ ਬੀਤੀ' 'ਚੋਂ)**

*****

ਹੱਡ ਬੀਤੀ

# ਸੁਨਿਹਰਾ ਰਾਹ

**- ਅਵਨੀਤ ਕੌਰ**

ਅਰਸ਼ ਨੇ ਇੱਕ ਦਿਨ ਆਪਣੀ ਗਾਥਾ ਸੁਣਾਈ। ਮੇਰੇ ਘਰ ਦੇ ਹਾਲਾਤ ਸਾਜ਼ਗਾਰ ਨਹੀਂ ਸਨ। ਮੈਂ ਆਪਣੀ ਮਾਸੀ ਦੇ ਪਿੰਡ ਪੜ੍ਹਦੀ ਸਾਂ। ਸਰਕਾਰੀ ਸਕੂਲ ਦਾ ਸਾਰਾ ਸਟਾਫ਼ ਮਿਹਨਤੀ ਸੀ। ਮੈਂ ਲਗਨ ਨਾਲ ਪੜ੍ਹਦੀ, ਅਧਿਆਪਕ ਹੱਲਾਸ਼ੇਰੀ ਦਿੰਦੇ। ਮਨ ਵਿੱਚ ਪੜ੍ਹ ਲਿਖ ਕੇ ਕੁੱਝ ਬਣਨ ਦਾ ਸੁਪਨਾ ਸਮੋਇਆ ਸੀ। ਮਾਸੀ ਮੇਰੀ ਵਾਹ ਨਹੀਂ ਸੀ ਚੱਲਣ ਦਿੰਦੀ। ਸਾਰਾ ਦਿਨ ਘਰ ਦੇ ਕੰਮਾਂ ਵਿੱਚ ਲਈ ਰੱਖਦੀ। ਮੈਨੂੰ ਪੜ੍ਹਾਈ ਦੀ ਖਿੱਚ ਹੁੰਦੀ। ਪੜ੍ਹਦਿਆਂ ਵੇਖ ਉਹ ਬੋਲ ਕੁਬੋਲ ਕਰਦੀ। ਜੇਕਰ ਪੜ੍ਹਨਾ ਸੀ ਤਾਂ ਮਾਪਿਆਂ ਕੋਲ ਰਹਿੰਦੀ। ਮੈਂ ਤਾਂ ਆਵਦਾ ਸੁਖ ਵੇਖਕੇ ਤੈਨੂੰ ਏਥੇ ਲਿਆਈ ਸਾਂ। ਅਕਸਰ ਆਖਦੀ, ਪੜ੍ਹ ਕਿ ਤੂੰ ਕਿਹੜਾ ਡੀ. ਸੀ. ਲੱਗਣੈ। ਘਰ ਦੇ ਕੰਮ ਕੰਮ ਕਾਰ ਵਿੱਚ ਨਿਪੁੰਨ ਹੋ ਗਈ ਤਾਂ ਅਗਲੇ ਘਰ ਸੁਖ ਮਾਣੇਂਗੀ। ਮਾਸੀ ਦੀਆਂ ਗੱਲਾਂ ਮਨ ਨੂੰ ਠੇਸ ਪਹੁੰਚਾਉਂਦੀਆਂ।

ਅਧਿਆਪਕਾਂ ਨੂੰ ਮੇਰੇ ਤੋਂ ਆਸਾਂ ਸਨ ਉਹ ਮੈਥੋਂ ਵਾਰ ਵਾਰ ਮੁਸ਼ਕਲ ਪੁੱਛਦੇ। ਮੈਂ ਦੱਸ ਨਹੀ ਸਾਂ ਸਕਦੀ। ਚੁੱਪ ਰਹਿੰਦੀ। ਪੜ੍ਹਨ ਲਈ ਦੇਰ ਰਾਤ ਤੱਕ ਜਾਗਦੀ। ਕਦੇ ਸਵੇਰੇ ਸੁਵਖਤੇ ਉੱਠਦੀ। ਮਾਸੀ ਗੱਲ ਗੱਲ ’ਤੇ ਟੋਕਦੀ। ਵਾਪਸ ਪਿੰਡ ਭੇਜ ਦੇਣ ਦੇ ਡਰਾਵੇ ਦਿੰਦੀ। ਇਸੇ ਖਿੱਚੋਤਾਣ ਵਿੱਚ ਮੈਂ ਬਿਮਾਰ ਹੋ ਗਈ। ਬਕਾਇਦਾ ਇਲਾਜ ਨਾ ਹੋਇਆ। ਸਿਹਤ ਵਿਗੜਨ ਲੱਗੀ। ਡਾਕਟਰਾਂ ਕੋਲ ਲਿਜਾਣ ਦੀ ਬਜਾਏ ਮਾਸੀ, ਹਥੌਲਿਆਂ ’ਤੇ ਨਿਰਭਰ ਰਹੀ। ਮੈਨੂੰ ਆਪਣਾ ਭਵਿੱਖ ਹਨੇਰਾ ਨਜ਼ਰ ਆਉਣ ਲੱਗਾ। ਦੋ ਹਫ਼ਤੇ ਤੱਕ ਸਕੂਲ ਨਾ ਗਈ। ਅਧਿਆਪਕਾਂ ਨੂੰ ਫਿਕਰ ਪੈ ਗਿਆ। ਉਨ੍ਹਾਂ ਘਰ ਪਹੁੰਚ ਕੇ ਮੇਰਾ ਹਾਲ ਚਾਲ ਜਾਣਿਆ। ਘਰ ਦਾ ਮਾਹੌਲ ਵੇਖ਼ ਕੇ ਪ੍ਰੇਸ਼ਾਨ ਹੋਏ। ਮੇਰੇ ਇਲਾਜ ਲਈ ਮਾਂ ਨੂੰ ਬੁਲਾਇਆ। ਸ਼ਹਿਰ ਲਿਜਾ ਕੇ ਚੰਗੇ ਡਾਕਟਰ ਨੂੰ ਵਿਖਾਇਆ, ਦਵਾਈ ਲੈ ਦਿੱਤੀ। ਕੁੱਝ ਦਿਨਾਂ ਵਿੱਚ ਠੀਕ ਹੋ ਗਈ। ਪਰ ਮਨ ਦੀ ਹਤਾਸ਼ਾ ਤੇ ਨਿਰਾਸ਼ਾ ਨਹੀਂ ਗਈ।

ਅਣਮੰਨੇ ਮਨ ਨਾਲ ਮੁੜ ਸਕੂਲ ਜਾਣ ਲੱਗੀ। ਅਧਿਆਪਕਾਂ ਨੇ ਮੇਰੀ ਮਾਨਸਿਕ ਹਾਲਤ ਨੂੰ ਸਮਝ ਕੇ ਮਸ਼ਵਰਾ ਕੇਂਦਰ ਭਦੌੜ ਭੇਜਿਆ। ਉੱਥੋਂ ਹੀ ਮੈਨੂੰ ਰੌਸ਼ਨੀ ਦੀ ਕਿਰਨ ਨਜ਼ਰ ਆਈ। ਉਨ੍ਹਾਂ ਸਾਡੀ ਮੁਸ਼ਕਲ ਨੂੰ ਧਿਆਨ ਨਾਲ਼ ਸੁਣਿਆ। ਮੈਨੂੰ ਇਕੱਲਿਆਂ ਬੁਲਾਇਆ। ਫਿਰ ਅਪਣੱਤ ਨਾਲ ਸਮਝਾਉਣ ਲੱਗੇ। ਦੇਖ਼ ਬੇਟਾ, ਮੰਜ਼ਿਲ ਦਾ ਰਾਹ ਏਨਾ ਸੌਖਾ ਨਹੀਂ ਹੁੰਦਾ। ਸਬਰ,ਸਿਦਕ ਨਾਲ ਤੁਰਨਾ ਪੈਂਦਾ। ਨਿਰਾਸ਼ਾ ਮੰਜ਼ਿਲ ਦਾ ਰਾਹ ਰੋਕਦੀ ਹੈ। ਹੌਂਸਲਾ ਛੱਡਣ ਦੀ ਥਾਂ ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ। ਰਾਹ ਲੱਭ ਹੀ ਜਾਂਦਾ ਹੈ। ਸਾਡੇ ਵਿਤਕਰਿਆਂ ਭਰੇ ਸਮਾਜ ਵਿੱਚ ਬਹੁਤ ਸੰਕਟ ਨੇ। ਅੱਗੇ ਵਧਣ ਵਾਲਿਆਂ ਦੇ ਰਾਹਾਂ ਵਿੱਚ ਕੰਡੇ ਬਿਖਰੇ ਨੇ। ਤੇਰੇ ਮਾਪਿਆਂ ਨੂੰ ਸਮਝਾਉਣ ਲਈ ਹਰ ਸੰਭਵ ਕੋਸ਼ਿਸ਼ ਹੋਏਗੀ। ਮਾਸੀ ਦੇ ਪਿੰਡੋਂ ਹਟ ਆਪਣੇ ਪਿੰਡ ਜਾ ਕੇ ਦਿਲ ਲਾ ਕੇ ਪੜ੍ਹਾਈ ਕਰੀਂ। ਪੜ੍ਹਾਈ ਵਿੱਚ ਮੰਜ਼ਿਲਾਂ ਸਰ ਕਰਨ ਲਈ ਪੁਸਤਕਾਂ ਸੱਚੇ ਦੋਸਤ ਦਾ ਫ਼ਰਜ਼ ਨਿਭਾਉਂਦੀਆਂ ਨੇ। ਸਬਕ ਤੇ ਪ੍ਰੇਰਨਾ ਪੁਸਤਕਾਂ ਵਿੱਚ ਸਮਾਈ ਹੁੰਦੀ ਹੈ।

ਅਗਲੀ ਵਾਰ ਉਨ੍ਹਾਂ ਮੈਥੋਂ ਪਾਸੇ ਮਾਂ ਨਾਲ ਲੰਬੀ ਗੱਲ ਕੀਤੀ। ਉਹ ਸਹਿਜੇ ਹੀ ਮੰਨ ਗਏ। ਵਾਪਸੀ ’ਤੇ ਮੈਨੂੰ ਸੰਮੋਹਕ ਨੀਂਦ ਰਾਹੀ ਸੁਝਾਅ ਦੇਣ ਦੇ ਨਾਲ ਦੋਸਤ ਪੁਸਤਕਾਂ ਵੀ ਸਨਮਾਨ ਵਜੋਂ ਦਿੱਤੀਆਂ। ਮੈਂ ਇਸ ਮੁਲਾਕਾਤ ਤੋਂ ਹੈਰਾਨ ਸਾਂ ਤੇ ਖੁਸ਼ ਵੀ। ਹੋਰਾਂ ਲਈ ਜਿਉਣ ਤੇ ਡਿੱਗਿਆਂ ਨੂੰ ਉਠਾਉਣ ਦਾ ਕਾਰਜ ਮੇਰੇ ਮਨ ਮਸਤਕ ਨੂੰ ਹੁਲਾਰਾ ਦੇ ਗਿਆ।

ਉਸ ਦਿਨ ਤੋਂ ਬਾਅਦ ਮੇਰੀ ਜ਼ਿੰਦਗੀ ਨੇ ਕਰਵਟ ਬਦਲੀ। ਆਪਣੇ ਪਿੰਡ ਨੇੜੇ ਵੱਡੇ ਸਰਕਾਰੀ ਸਕੂਲ ਵਿੱਚ ਪੜ੍ਹਨ ਲੱਗੀ। ਮਾਪਿਆਂ ਦੀ ਸੋਚ ਤੇ ਵਰਤ ਵਿਹਾਰ ਵੀ ਬਦਲ ਗਿਆ। ਮੇਰੀ ਪੜ੍ਹਾਈ ਦੇ ਖਰਚੇ ਤੋਰਨ ਲਈ ਮਾਂ ਹੱਥੀਂ ਕੰਮ ਕਰਨ ਲੱਗੀ। ਪੜ੍ਹਾਈ ਤੋਂ ਵਿਹਲੀ ਹੋ ਮੈਂ ਵੀ ਉਸਦਾ ਦਾ ਹੱਥ ਵਟਾਉਂਦੀ। ਏਸ ਸਕੂਲ ਵਿੱਚ ਵੀ ਅਧਿਆਪਕਾਂ ਦਾ ਬਹੁਤ ਸਾਥ ਮਿਲਿਆ। ਬਾਰ੍ਹਵੀਂ ਕਲਾਸ ਅਵਲ ਨੰਬਰਾਂ ਨਾਲ ਪਾਸ ਕੀਤੀ। ਜਿਸ ਸਦਕਾ ਰਾਜਧਾਨੀ ਦੇ ਕਾਲਜ ਵਿੱਚ ਪੜ੍ਹਨ ਦਾ ਮੌਕਾ ਬਣਿਆ। ਮਾਪਿਆਂ ਤੇ ਅਧਿਆਪਕਾਂ ਦਾ ਸਾਥ ਮੇਰੀ ਤਾਕਤ ਬਣਿਆ। ਪੁਸਤਕ ਸਾਥ ਮੇਰਾ ਮਾਰਗ ਦਰਸ਼ਨ ਕਰਦਾ ਹੈ। ਮੇਰੇ ਜੀਵਨ ਰਾਹ ਵਿੱਚ ਚਾਨਣ ਕਰਨ ਵਾਲੇ ਤਰਕਸ਼ੀਲ ਅੰਕਲ ਦੀ ਪ੍ਰੇਰਨਾ ਮੇਰੇ ਲਈ ਰਾਹ ਦਰਸਾਵਾ ਹੈ। ਜਿੱਤ ਰੂਪੀ ਮੰਜ਼ਿਲ ਸਰ ਕਰਨਾ ਮੇਰਾ ਆਦਰਸ਼ ਹੈ। ਜ਼ਿੰਦਗੀ ਨੂੰ ਪੈਰਾਂ ਸਿਰ ਕਰ ਆਪਣੇ ਵਰਗੀਆਂ ਕੁੜੀਆਂ ਦੇ ਰਾਹ ਰੁਸ਼ਨਾਉਣਾ ਲੋਚਦੀ ਹਾਂ। ਮੈਨੂੰ ਅਰਸ਼ ਦੇ ਖਿਆਲਾਂ ਵਿੱਚੋਂ ਭਵਿੱਖ ਦਾ ਸੁਨਿਹਰਾ ਰਾਹ ਨਜ਼ਰ ਆ ਰਿਹਾ ਸੀ ਜਿਸ ਵਿੱਚ ਚੇਤਨਾ, ਸਫ਼ਲਤਾ ਤੇ ਸੁਪਨਿਆਂ ਦਾ ਸੰਸਾਰ ਵਸਦਾ ਹੈ।

# ਧਰਮ ਅਤੇ ਵਿਗਿਆਨ

- ਗੁਰਦੀਪ ਸਿੰਘ ਭਮਰਾ

ਧਾਰਮਿਕ ਲੋਕ ਵਿਗਿਆਨ ਤੋਂ ਬਹੁਤ ਚਿੜ੍ਹਦੇ ਹਨ। ਜਦੋਂ ਵੀ ਕੋਈ ਵਿਗਿਆਨ ਦੀ ਗੱਲ ਕਰਦਾ ਹੈ ਤਾਂ ਉਹ ਉਸ ਨੂੰ ਆਪਣਾ ਦੁਸ਼ਮਣ ਗਰਦਾਨਦੇ ਹਨ। ਆਪਣੀ ਸ਼ਰਧਾ ਦੇ ਖੋਲ ਵਿੱਚ ਛਿਪ ਕੇ ਰਹਿਣ ਵਾਲੇ ਇਹ ਲੋਕ ਮਾਨਸਿਕ ਤੌਰ 'ਤੇ ਕਮਜ਼ੋਰ ਹੁੰਦੇ ਹਨ। ਸੂਰਜ ਦੀ ਰੋਸ਼ਨੀ ਇਨ੍ਹਾਂ ਨੂੰ ਚਕਾਚੌਂਧ ਕਰਦੀ ਹੈ ਤੇ ਇਹ ਲੋਕ, ਜਿਵੇਂ ਇਨ੍ਹਾਂ ਨੂੰ ਕਿਹਾ ਜਾਂਦਾ ਹੈ, ਸੂਰਜ ਦੇ ਚਾਨਣ ਨੂੰ ਦੇਖ ਕੇ ਆਪਣੀਆਂ ਅੱਖਾਂ ਬੰਦ ਕਰ ਲੈਂਦੇ ਹਨ। ਗਿਆਨੀ ਅਖਵਾਉਣ ਵਾਲੇ ਲੋਕ ਹੋਰਾਂ ਨੂੰ ਅਗਿਆਨੀ ਆਖ ਕੇ ਡਰਾਉਂਦੇ ਹਨ, ਧਮਕਾਉਂਦੇ ਹਨ ਤੇ ਆਪਣੀ ਤੁਛ ਵਿਦਿਆ ਨੂੰ ਲੈ ਕੇ ਦੁਨੀਆਂ ਭਰ ਦੇ ਮਹਾਂ ਗਿਆਨੀ ਬਣ ਕੇ ਪਰਜੀਵੀ ਦੀ ਸਥਿਤੀ ਤੱਕ ਅਪੜੇ ਹੋਏ ਹੁੰਦੇ ਹਨ। ਇਨ੍ਹਾਂ ਦਾ ਕੰਮ ਦੂਜਿਆਂ ਦੀ ਮਿਹਨਤ ਉੱਪਰ ਮੌਜ ਕਰਨਾ ਹੁੰਦਾ ਹੈ।

ਦੋ ਹਜ਼ਾਰ ਸਾਲ ਪੁਰਾਣੀ ਜਾਣਕਾਰੀ ਨੂੰ ਤਾਂ ਇਹ ਸਦੀਵੀ ਸੱਚ ਮੰਨਦੇ ਹਨ, ਪਰ ਆਧੁਨਿਕ ਵਿਗਿਆਨ ਜਿਸ ਦੇ ਸਿਰ ਉੱਪਰ ਤਕਨੋਲੋਜੀ ਨੇ ਬੇਸ਼ੁਮਾਰ ਮੱਲਾਂ ਮਾਰੀਆਂ ਹਨ, ਉਸ ਨੂੰ ਦੁਨਿਆਵੀ ਵਿਦਿਆ ਆਖ ਕੇ ਨਕਾਰ ਦਿੰਦੇ ਹਨ। ਲਗਭਗ 99.95% ਦੁਨੀਆਂ ਭਰ ਦੇ ਲੋਕ ਧਾਰਮਿਕ ਅੰਧ ਵਿਸ਼ਵਾਸ ਦਾ ਪੱਲਾ ਫੜ ਕੇ ਸੌਂਦੇ ਜਾਗਦੇ ਹਨ। ਉਨ੍ਹਾਂ ਨੇ ਆਪਣੀ ਸੋਚ ਨੂੰ ਪੱਕੇ ਤਾਲੇ ਜੜ ਕੇ ਚਾਬੀਆਂ ਅੰਧ ਵਿਸ਼ਵਾਸ ਦੇ ਖੂਹ ਵਿੱਚ ਸੁੱਟ ਦਿੱਤੀਆਂ ਹਨ। ਸਾਰੇ ਮਰਨ ਤੋਂ ਡਰਦੇ ਹਨ ਤੇ ਸਾਰੇ ਹੀ ਮਰਨ ਤੋਂ ਬਾਅਦ ਦੇ ਜੀਵਨ ਵਿੱਚ ਕਿਸੇ ਨਾ ਕਿਸੇ ਤਰ੍ਹਾਂ ਦਾ ਵਿਸ਼ਵਾਸ ਰੱਖਦੇ ਹਨ।

ਅਸਲ ਵਿੱਚ ਧਰਮ ਕੋਈ ਅਚਾਰ ਵਿਉਹਾਰ ਨਹੀਂ ਹੁੰਦਾ। ਇਹ ਇੱਕ ਜੀਵਨ ਸ਼ੈਲੀ ਸੀ, ਪਰ ਹੁਣ ਇਸ ਦੀ ਆਉਧ ਵਿਹਾ ਚੁੱਕੀ ਹੈ। ਤੁਸੀਂ ਧਰਮ ਨਾਲ ਬੁਰਕੀ ਤੋੜ ਕੇ ਮੂੰਹ ਵਿੱਚ ਨਹੀਂ ਪਾ ਸਕਦੇ। ਜਿਹੜੇ ਲੋਕ ਇਸ ਦੀ ਛਤਰੀ ਉੱਪਰ ਜਾਂ ਹੇਠਾਂ ਬੈਠੇ ਹੋਏ ਹਨ, ਉਹ ਮਾਨਸਿਕ ਤੌਰ 'ਤੇ ਬਹੁਤ ਕਮਜ਼ੋਰ ਹਨ। ਉਨ੍ਹਾਂ ਨੇ ਆਪਣੇ ਧਰਮ ਤੋਂ ਹੀ ਕੁੱਝ ਨਹੀਂ ਸਿੱਖਿਆ ਹੁੰਦਾ। ਧਰਮ ਦੇ ਸਿਧਾਂਤ ਜਾਂ ਵਿਚਾਰ ਨਾਲ ਉਨ੍ਹਾਂ ਨੂੰ ਕੋਈ ਵਾਹ ਵਾਸਤਾ ਨਹੀਂ ਹੁੰਦਾ। ਸਿਧਾਂਤ ਉਪਰ ਪਹਿਰਾ ਦੇਣ ਦੀ ਗੱਲ ਕਰਨ ਵਾਲਿਆਂ ਨੇ ਹਾਲੇ ਤੱਕ ਆਪਣੇ ਰਵਾਇਤੀ ਜਾਤ-ਪਾਤ ਦੇ ਜਾਲ 'ਚੋਂ ਮੁਕਤੀ ਨਹੀਂ ਹਾਸਲ ਕੀਤੀ ਹੁੰਦੀ। ਇਹ ਵਾਸਤੂ ਸ਼ਾਸਤਰ ਦੇ ਭਰਮ ਜਾਲ ਵਿੱਚ ਫਸੇ ਹੋਏ ਨਜ਼ਰ ਆਉਂਦੇ ਹਨ। ਕਿਉਂ ਉਹਨਾਂ ਨੇ ਆਪਣੇ ਪਰਿਵਾਰ ਵਿੱਚ ਹੀ ਜਾਤ-ਪਾਤ ਦਾ ਫਸਤਾ ਨਹੀਂ ਵੱਢਿਆ। ਕਿਸੇ ਨੇ ਵੰਡ ਕੇ ਛਕਣ ਦਾ ਉਪਦੇਸ਼ ਨਹੀਂ ਮੰਨਿਆ ਹੁੰਦਾ। ਕਦੇ ਕਿਸੇ ਨੇ ਉਸ ਸਿਸਟਮ ਉੱਪਰ ਉਂਗਲ ਚੁੱਕੀ ਹੈ ਜਿਸ ਨਾਲ ਅਮੀਰ ਹੋਰ ਅਮੀਰ ਹੋ ਰਿਹਾ ਹੈ। ਬਹੁਤੀਆਂ ਧਾਰਮਿਕ ਸੰਸਥਾਵਾਂ ਤੇ ਅਦਾਰਿਆਂ ਵਿੱਚ ਰੱਜ ਕੇ ਸ਼ੋਸ਼ਣ ਹੁੰਦਾ ਹੈ। ਤੁਹਾਨੂੰ ਲੁੱਟ-ਖਸੁੱਟ ਨਜ਼ਰ ਆਉਣੀ ਸ਼ੁਰੂ ਹੋ ਜਾਏਗੀ ਜੇਕਰ ਤੁਹਾਡੀਆਂ ਅੱਖਾਂ ਉੱਪਰ ਸ਼ਰਧਾ ਦੀ ਐਨਕ ਨਹੀਂ।

ਵਿਗਿਆਨ ਅੱਜ ਦੀ ਉੱਨਤੀ ਦਾ ਅਧਾਰ ਹੈ। ਧਰਮ ਦੀ ਜੈ ਜੈਕਾਰ ਵੀ ਵਿਗਿਆਨਕ ਸਾਧਨਾਂ ਰਾਹੀਂ ਹੀ ਹੋ ਰਹੀ ਹੈ। ਦੱਸੋ ਕਿਸੇ ਵੀ ਵਿਗਿਆਨਕ ਖੋਜ ਪਿੱਛੇ ਕਿਸੇ ਸਾਧ, ਪਾਰਬ੍ਰਹਮ, ਬ੍ਰਹਮਗਿਆਨੀ ਦਾ ਹੱਥ ਹੈ? ਤਾਂ ਵਿਗਿਆਨ ਦੀ ਨਿਖੇਧੀ ਕਰਨ ਵਾਲਿਆਂ ਮੂਹਰਿਓਂ ਮਾਈਕਰੋਫੋਨ ਚੁੱਕ ਲਿਆ ਕਰੋ ਤੇ ਆਖੋ ਹੁਣ ਆਪਣੀ ਗੱਲ ਕਹਿ ਕੇ ਦੇਖੋ। ਬਿਜਲੀ ਬੰਦ ਹੋ ਜਾਵੇ ਤਾਂ ਤ੍ਰਾਹ ਤ੍ਰਾਹ ਹੋਣ ਲੱਗ ਪੈਂਦੀ ਹੈ, ਸੋ ਵਿਗਿਆਨ ਨੂੰ ਅਪਣਾਓ ਇਹ ਸਭ ਤੋਂ ਵੱਡਾ ਸੱਚ ਹੈ। ਵਿਗਿਆਨ ਤੋਂ ਭਾਵ ਜੇਕਰ ਵਿਗਿਆਨ ਦੀ ਜਾਣਕਾਰੀ ਤੋਂ ਲਿਆ ਜਾ ਰਿਹਾ ਹੈ ਤਾਂ ਇਹ ਮੇਰਾ ਮਕਸਦ ਨਹੀਂ। ਅਕਸਰ ਬਹੁਤੇ ਲੋਕ ਵਿਗਿਆਨ ਤੋਂ ਭਾਵ ਵਿਗਿਆਨ ਦੀ ਜਾਣਕਾਰੀ ਹੀ ਸਮਝ ਲੈਂਦੇ ਹਨ। ਵਿਗਿਆਨ ਇੱਕ ਸੋਚਣ ਤੇ ਸਮਝਣ ਦਾ ਢੰਗ ਹੈ। ਕੁਦਰਤ ਦੇ ਵਰਤਾਰੇ ਨੂੰ ਕਿਵੇਂ ਸਮਝਿਆ ਜਾਂਦਾ ਹੈ, ਇਸ ਦਾ ਇਹ ਇੱਕ ਵਿਗਿਆਨਕ ਢੰਗ ਹੈ। ਵਿਗਿਆਨ ਲੱਭਣ, ਪਰਖਣ ਤੇ ਵਿਸ਼ਲੇਸ਼ਣ ਕਰਨ ਉੱਪਰ ਜ਼ਿਆਦਾ ਜ਼ੋਰ ਦਿੰਦਾ ਹੈ। ਵਿਗਿਆਨ ਕੋਲ Problem Solving (ਸਮੱਸਿਆ ਹੱਲ) ਦਾ ਇੱਕ ਢੰਗ ਹੈ। ਵਿਗਿਆਨ ਦਾ ਕੰਮ ਆਲੇ-ਦੁਆਲੇ ਨੂੰ ਬਿਹਤਰ ਢੰਗ ਨਾਲ ਸਮਝਣਾ ਹੈ। ਅਫ਼ਸੋਸ ਸਾਡੇ ਬਹੁਤੇ ਮਿੱਤਰ ਵਿਗਿਆਨ ਦੇ ਜਾਣਕਾਰ ਤਾਂ ਜ਼ਰੂਰ ਹਨ, ਪਰ ਉਹ ਇਸ ਦੀ ਵਰਤੋਂ ਕਰਨਾ ਨਹੀਂ ਜਾਣਦੇ। ਧਰਮ ਦਾ ਵੀ ਇੱਕ ਢੰਗ ਹੈ। ਤੁਹਾਡੀਆਂ ਸਮੱਸਿਆਵਾਂ ਦਾ ਹੱਲ ਕਰਨ ਲਈ ਧਾਰਮਿਕ ਪੁਜਾਰੀ ਕਦੇ ਪਿਛਲੇ ਕਰਮਾਂ ਦਾ ਫਲ ਆਖਦੇ ਹਨ ਤੇ ਕਦੇ ਕਿਸੇ ਅਦਿੱਖ ਸ਼ਕਤੀ ਦਾ ਨਰਾਜ਼ ਹੋਣਾ, ਫਿਰ ਉਸ ਨੂੰ ਖੁਸ਼ ਕਰਨ ਲਈ ਕਈ ਤਰ੍ਹਾਂ ਦੇ ਚੜ੍ਹਾਵੇ ਮੰਗਦੇ ਹਨ। ਜਦੋਂ ਕੋਈ ਇੰਜੀਨੀਅਰ ਆਪਣੀ ਮਸ਼ੀਨ ਨੂੰ ਸ਼ੁਰੂ ਕਰਨ ਲਈ ਸ਼ੁਭ ਮਹੂਰਤ ਖੋਜਦਾ ਹੈ, ਤਾਂ ਉਸ ਦੀ ਵਿਗਿਆਨਕ ਸਮਝ ਉੱਪਰ ਮੈਨੂੰ ਤਰਸ ਆਉਂਦਾ ਹੈ। ਜਦੋਂ

**ਬਾਕੀ ਪੰਨਾ 45 'ਤੇ**

ਵਿਗਿਆਨ ਦਾ ਸਫ਼ਰ-2

# ਛੋਟੇ ਤੋਂ ਛੋਟਾ ਦੇਖਣ ਵਿੱਚ ਵੱਡੀਆਂ ਪ੍ਰਾਪਤੀਆਂ

- ਰਾਜਪਾਲ ਸਿੰਘ



ਮਨੁੱਖੀ ਅੱਖ ਦੀ ਛੋਟੇ ਤੋਂ ਛੋਟਾ ਦੇਖ ਸਕਣ ਦੀ ਇੱਕ ਸੀਮਾ ਹੈ। ਵਿਗਿਆਨ ਅਨੁਸਾਰ ਅਸੀਂ 0.1 ਮਿਲੀਮੀਟਰ ਭਾਵ ਮਿਲੀਮੀਟਰ ਦੇ ਦਸਵੇਂ ਹਿੱਸੇ ਤੋਂ ਛੋਟੀਆਂ ਚੀਜ਼ਾਂ ਨਹੀਂ ਦੇਖ ਸਕਦੇ ਕਿਉਂਕਿ ਇਸ ਤੋਂ ਛੋਟੀ ਚੀਜ਼ ਦੁਆਰਾ ਪ੍ਰਵਰਤਿਤ ਕੀਤੀ ਰੋਸ਼ਨੀ ਦੀ ਮਾਤਰਾ ਐਨੀ ਘੱਟ ਹੁੰਦੀ ਹੈ ਕਿ ਉਹ ਮਨੁੱਖੀ ਅੱਖ ਉੱਤੇ ਕੋਈ ਪ੍ਰਭਾਵ ਪਾਉਣ ਤੋਂ ਅਸਮਰਥ ਹੁੰਦੀ ਹੈ। ਇਸੇ ਕਰਕੇ ਅਸੀਂ ਆਪਣੇ ਆਲੇ-ਦੁਆਲੇ ਪਏ ਲੱਖਾਂ-ਕਰੋੜਾਂ ਸੂਖਮ ਜੀਵਾਂ ਜਿਵੇਂ ਬੈਕਟੀਰੀਆ, ਵਾਇਰਸ, ਕਿਟਾਣੂਆਂ, ਰੋਗਾਣੂਆਂ ਨੂੰ ਨਹੀਂ ਦੇਖ ਸਕਦੇ। ਵਿਗਿਆਨ ਮਨੁੱਖੀ ਸਰੀਰ ਦੀਆਂ ਸਮਰਥਾਵਾਂ ਤੋਂ ਅੱਗੇ ਜਾਣ ਲਈ ਹਮੇਸ਼ਾ ਯਤਨਸ਼ੀਲ ਰਹਿੰਦਾ ਹੈ ਸੋ ਉਸ ਨੇ ਸੂਖ਼ਮ ਚੀਜ਼ਾਂ ਨੂੰ ਦੇਖਣ ਵਿੱਚ ਵੀ ਬਹੁਤ ਤਰੱਕੀ ਕੀਤੀ ਜਿਸ ਦੇ ਸਿੱਟੇ ਵਜੋਂ ਅਸੀ ਇਨ੍ਹਾਂ ਛੋਟੇ ਜੀਵਾਂ, ਸਰੀਰ ਦੇ ਸੈੱਲਾਂ ਅਤੇ ਬਰੀਕ ਕਣਾਂ ਨੂੰ ਦੇਖ ਸਕਣ ਦੇ ਕਾਬਲ ਹੋਏ। ਇਸ ਨਾਲ ਅਸੀਂ ਸਰੀਰ ਦੀ ਰਚਨਾ ਨੂੰ ਸਮਝਣ ਅਤੇ ਬਹੁਤ ਸਾਰੀਆਂ ਬਿਮਾਰੀਆਂ ਨੂੰ ਕਾਬੂ ਕਰਨ ਵਿੱਚ ਸਫਲ ਹੋਏ ਹਾਂ।

ਸੂਖਮ ਚੀਜ਼ਾਂ ਦੇਖਣ ਵਾਲੇ ਯੰਤਰ ਨੂੰ ਸੂਖਮਦਰਸ਼ੀ ਜਾਂ ਖੁਰਦਬੀਨ ਅਤੇ ਅੰਗਰੇਜ਼ੀ ਵਿੱਚ ਮਾਈਕ੍ਰੋਸਕੋਪ (Microscope) ਕਿਹਾ ਜਾਂਦਾ ਹੈ। ਛੋਟੀਆਂ ਚੀਜ਼ਾਂ ਦੇਖਣ ਲਈ ਮਨੁੱਖ ਨੇ ਸਭ ਤੋਂ ਪਹਿਲਾਂ ਉੱਤਲ ਲੈਨਜ਼ ਦੀ ਵਰਤੋਂ ਸ਼ੁਰੂ ਕੀਤੀ ਜਿਸ ਨੂੰ ਵਡਦਰਸ਼ੀ ਸ਼ੀਸ਼ਾ ਕਿਹਾ ਜਾਂਦਾ ਹੈ। ਸਾਧਾਰਣ ਉੱਤਲ ਲੈਨਜ਼ ਪਾਰਦਰਸ਼ੀ ਪਦਾਰਥ ਦਾ ਅਜਿਹਾ ਟੁਕੜਾ ਹੁੰਦਾ ਹੈ ਜੋ ਵਿਚਕਾਰੋਂ ਮੋਟਾ ਅਤੇ ਕਿਨਾਰਿਆਂ ਤੋਂ ਪਤਲਾ ਹੁੰਦਾ ਹੈ। ਅਜਿਹੀ ਬਣਤਰ ਕਾਰਣ ਇਸ ਵਿੱਚ ਵਸਤੂ ਤੋਂ ਆਉਣ ਵਾਲੀਆਂ ਪ੍ਰਕਾਸ਼ ਦੀਆਂ ਕਿਰਨਾਂ ਬਾਹਰ ਨੂੰ ਮੁੜ ਜਾਂਦੀਆਂ ਹਨ ਅਤੇ ਵਸਤੂ ਵੱਡੀ ਦਿਖਾਈ ਦਿੰਦੀ ਹੈ। ਲੈਨਜ਼ ਨੂੰ ਬਣਾਉਣ ਵਾਲਾ ਪਾਰਦਰਸ਼ੀ ਪਦਾਰਥ ਪਹਿਲਾਂ ਤਾਂ ਕੱਚ ਹੀ ਹੁੰਦਾ ਸੀ ਪਰ ਹੁਣ ਲੈਨਜ਼ ਪਲਾਸਟਿਕ ਜਾਂ ਅਜਿਹੇ ਕਿਸੇ ਹੋਰ ਸਿੰਥੇਟਿਕ ਪਦਾਰਥ ਦੀ ਵਰਤੋਂ ਕਰਕੇ ਵੀ ਬਣਾਏ ਜਾਂਦੇ ਹਨ। ਇਸ ਦੀ ਵਰਤੋਂ ਐਨਕਾਂ ਵਿੱਚ ਜਾਂ ਹੱਥ ਵਿੱਚ ਫੜ੍ਹ ਕੇ ਬਰੀਕ ਅੱਖਰ ਪੜ੍ਹਨ ਵਾਲੇ ਸ਼ੀਸ਼ੇ ਵਜੋਂ ਕੀਤੀ ਜਾਂਦੀ ਹੈ।

ਇਕੱਲੇ ਲੈਨਜ਼ ਦੀ ਵਰਤੋਂ ਨਾਲ ਵਸਤਾਂ ਨੂੰ ਥੋੜ੍ਹਾ ਵੱਡਾ ਕਰਕੇ ਹੀ ਵੇਖਿਆ ਜਾ ਸਕਦਾ ਸੀ ਸੋ ਇਸ ਖੇਤਰ ਵਿੱਚ ਅਸਲ ਤਰੱਕੀ ਮਾਈਕ੍ਰੋਸਕੋਪ ਦੀ ਕਾਢ ਨਾਲ ਹੋਈ। ਮਾਈਕ੍ਰੋਸਕੋਪ ਵਿੱਚ ਦੋ ਲੈਨਜ਼ਾਂ ਨੂੰ ਉੱਪਰ ਹੇਠ ਫਿੱਟ ਕੀਤਾ ਜਾਂਦਾ ਹੈ ਜਿਸ ਨਾਲ ਇੱਕ ਲੈਨਜ਼ ਵੱਲੋਂ ਕੀਤੇ ਵਾਧੇ ਨਾਲ ਦੂਜੇ ਲੈਨਜ਼ ਦੀ ਵਾਧਾ ਕਰੂ ਸਮਰੱਥਾ ਗੁਣਾ ਹੋ ਜਾਂਦੀ ਹੈ। ਉਦਾਹਰਣ ਵਜੋਂ ਜੇ ਇੱਕ ਲੈਨਜ਼ ਦੀ ਵਾਧਾ ਕਰੂ ਸਮਰੱਥਾ 20 ਹੈ ਅਤੇ ਦੂਜੇ ਦੀ 50 ਤਾਂ ਦੋਹਵਾਂ ਨੂੰ ਮਾਈਕ੍ਰੋਸਕੋਪ ਵਿੱਚ ਸਹੀ ਦੂਰੀ ਉੱਤੇ ਫਿੱਟ ਕਰਨ ਨਾਲ ਵਸਤੂ 20×50=1000 ਗੁਣਾਂ ਵੱਡੀ ਹੋ ਕੇ ਦਿਸੇਗੀ। ਇਹ ਦੋਵੇਂ ਲੈਨਜ਼ ਇੱਕ ਦੂਸਰੀ ਦੇ ਅੰਦਰ ਜਾ ਸਕਣ ਵਾਲੀਆਂ ਦੋ ਟਿਊਬਾਂ ਦੇ ਸਿਰੇ ਉੱਤੇ ਲੱਗੇ ਹੁੰਦੇ ਹਨ ਜਿਨ੍ਹਾਂ ਨੂੰ ਅੱਗੇ ਪਿੱਛੇ ਕਰ ਕੇ ਫੋਕਸ ਨੂੰ ਐਡਜਸਟ ਕੀਤਾ ਜਾਂਦਾ ਹੈ। ਅੱਖ ਵੱਲ ਦੇ ਲੈੱਨਜ਼ ਨੂੰ ਨੇਤਰ ਲੈੱਨਜ਼ ਅਤੇ ਵੇਖੀ ਜਾਣ ਵਾਲੀ ਵਸਤੂ ਵਾਲੇ ਪਾਸੇ ਦੇ ਲੈਨਜ਼ ਨੂੰ ਵਸਤੂ ਲੈਨਜ਼ ਕਿਹਾ ਜਾਂਦਾ ਹੈ।






**ਮਾਈਕ੍ਰੋਸਕੋਪ ਜਾਂ ਸੂਖਮਦਰਸ਼ੀ ਦੀ ਕਾਢ ਕਿਸ ਨੇ ਕੱਢੀ-** ਇਸਦੀ ਕਾਢ ਦਾ ਸਿਹਰਾ ਕਿਸੇ ਇੱਕ ਵਿਅਕਤੀ ਨੂੰ ਨਹੀਂ ਦਿੱਤਾ ਜਾ ਸਕਦਾ। ਇਹ ਕਈ ਵਿਅਕਤੀਆਂ ਦੀਆਂ ਅਜ਼ਾਦਾਨਾ ਕੋਸ਼ਿਸ਼ਾਂ ਦੇ ਨਾਲ ਹੌਲੀ-ਹੌਲੀ ਵਿਕਸਿਤ ਹੋਈ। ਜਿਹੜੇ ਵੀ ਬੰਦੇ ਲੈੱਨਜ਼ਾਂ ਦਾ ਕੰਮ ਕਰਦੇ ਸਨ, ਜਿਵੇਂ ਕਿ ਐਨਕਾਂ ਬਣਾਉਣ ਵਾਲੇ, ਉਹ ਅਕਸਰ ਦੋ ਲੈੱਨਜ਼ਾਂ ਨੂੰ ਜੋੜ ਕੇ ਜਾਂ ਅੱਗੇ ਪਿੱਛੇ ਰੱਖ ਕੇ ਤਜਰਬੇ ਕਰਦੇ ਰਹਿੰਦੇ ਸਨ ਉਨ੍ਹਾਂ ਦੇ ਤਜਰਬਿਆਂ ਨਾਲ ਸੂਖਮਦਰਸ਼ੀ ਦਾ ਵਿਕਾਸ ਹੁੰਦਾ ਗਿਆ। ਉਂਝ ਮੁਢਲੀ ਕਾਮਯਾਬੀ ਲਈ ਮਾਈਕ੍ਰੋਸਕੋਪ ਬਣਾਉਣ ਵਿੱਚ

ਹਾਲੈਂਡ ਦੇ ਪਿਓ-ਪੁੱਤ ਹਾਂਸ ਅਤੇ ਜ਼ਕਾਰੀਆਸ ਜੈਂਸੇਨ (Hans and Zacharias Janssen) ਦਾ ਨਾਮ ਜ਼ਿਕਰਯੋਗ ਹੈ ਜਿਨ੍ਹਾਂ ਨੇ 1600 ਸੰਮਤ ਦੇ ਆਸ ਪਾਸ ਇਹ ਯੰਤਰ ਬਣਾਏ।

1664-65 ਈਸਵੀ ਵਿੱਚ ਅੰਗਰੇਜ਼ ਵਿਗਿਆਨੀ ਰਾਬਰਟ ਹੁੱਕ ਨੇ ਵੀ ਮਾਈਕ੍ਰੋਸਕੋਪ ਬਣਾਈ ਅਤੇ ਇਸ ਰਾਹੀਂ ਉਸ ਨੇ ਪਹਿਲੀ ਵਾਰ ਕਾਰਕ ਦੇ ਲੱਕੜ ਵਿੱਚ ਸੈੱਲ ਵੇਖੇ। ਬਾਅਦ ਵਿੱਚ ਵਿਗਿਆਨ ਨੇ ਇਹ ਸਥਾਪਿਤ ਕੀਤਾ ਕਿ ਸਾਰੇ ਜੀਵਾਂ ਦਾ ਸਰੀਰ ਹੀ ਸੈੱਲਾਂ ਦਾ ਬਣਿਆ ਹੁੰਦਾ ਹੈ ਯਾਨੀ ਸੈੱਲ ਸਰੀਰ ਦੀ ਮੁੱਢਲੀ ਇਕਾਈ ਹੈ ਪਰ ਪਹਿਲੀ ਵਾਰ ਸੈੱਲਾਂ ਨੂੰ ਵੇਖਣ ਵਾਲਾ ਅਤੇ ਇਨ੍ਹਾਂ ਨੂੰ ਸੈੱਲ ਨਾਂ ਦੇਣ ਵਾਲਾ ਰਾਬਰਟ ਹੁੱਕ ਹੀ ਸੀ। ਉਸ ਨੇ ਕੁੱਝ ਹੋਰ ਜੀਵ ਜਿਵੇਂ ਜੂੰਆਂ, ਪਿੱਸੂ, ਫੰਗਸ ਆਦਿ ਵੀ ਆਪਣੀ ਮਾਈਕ੍ਰੋਸਕੋਪ ਹੇਠ ਦੇਖੇ ਅਤੇ ਇਨ੍ਹਾਂ ਦੇ ਚਿੱਤਰ ਬਣਾਏ। ਉਸ ਨੇ ਇਸ ਖੇਤਰ ਵਿੱਚ ਕੀਤੀ ਖੋਜ ਨੂੰ 'ਮਾਈਕਰੋਗ੍ਰਾਫੀਆ' ਨਾਮ ਦੀ ਪੁਸਤਕ ਦੇ ਰੂਪ ਵਿੱਚ ਛਪਵਾਇਆ।



**ਰਾਬਰਟ ਹੁੱਕ ਦੀ ਮਾਈਕ੍ਰੋਸਕੋਪ ਅਤੇ ਇਸ ਵਿੱਚੋਂ ਵੇਖ ਕੇ ਬਣਾਇਆ ਗਿਆ ਪਿੱਸੂ ਦਾ ਚਿੱਤਰ।**

ਇਸ ਤੋਂ ਬਾਅਦ ਇਸ ਖੇਤਰ ਵਿਚ ਵੱਡਾ ਨਾਂ ਹਾਲੈਂਡ ਦੇ ਹੀ ਵਿਗਿਆਨੀ ਲਿਓਨਹੱਕ (Antonie Van Leeuwenhoek) ਦਾ ਨਾਂ ਆਉਂਦਾ ਹੈ ਜਿਸ ਨੇ ਮਾਈਕ੍ਰੋਸਕੋਪ ਨੂੰ ਹੋਰ ਵਧੀਆ ਬਣਾਇਆ ਅਤੇ ਇਸ ਨੂੰ ਵਰਤ ਕੇ ਸੂਖਮ ਜੀਵਾਂ ਦਾ ਨਵਾਂ ਸੰਸਾਰ ਲੱਭਿਆ। ਉਸ ਨੇ 500 ਦੇ ਲਗਭਗ ਮਾਈਕ੍ਰੋਸਕੋਪਾਂ ਬਣਾਈਆਂ, ਜਿਨ੍ਹਾਂ ਵਿੱਚੋਂ 9 ਅਜੇ ਬਚੀਆਂ ਹੋਈਆਂ ਹਨ। ਇਨ੍ਹਾਂ ਬਚੀਆਂ ਹੋਈਆਂ ਮਾਈਕ੍ਰੋਸਕੋਪਾਂ ਤੋਂ ਪਤਾ ਲੱਗਦਾ ਹੈ ਕਿ ਉਹ ਆਪਣੀ ਮਾਈਕ੍ਰੋਸਕੋਪ ਰਾਹੀਂ 275 ਗੁਣਾ ਵੱਡਾ ਕਰ ਕੇ ਦੇਖ ਸਕਦਾ ਸੀ। ਲਿਓਨਹੱਕ ਦੀ ਵੱਡੀ ਦੇਣ ਇਹ ਸੀ ਉਹ ਇਹ ਮਾਈਕ੍ਰੋਸਕੋਪ ਬਣਾਉਣ ਤੱਕ ਹੀ ਸੀਮਤ ਨਾ ਰਿਹਾ ਬਲਕਿ ਉਸ ਨੇ ਇਸ ਰਾਹੀਂ ਪਹਿਲੀ ਵਾਰ ਅਜਿਹੇ ਜੀਵ ਦੇਖੇ ਜੋ ਨੰਗੀ ਅੱਖ ਨਾਲ ਨਹੀਂ ਦੇਖੇ ਜਾ ਸਕਦੇ ਸਨ ਜਿਵੇਂ ਕਿ ਅਮੀਬਾ ਵਰਗੇ ਇੱਕ ਸੈੱਲੇ ਜੀਵ ਅਤੇ ਬਹੁਤ ਸਾਰੇ ਬੈਕਟੀਰੀਆ। ਉਸ ਨੇ ਸ਼ੁਕਰਾਣੂ ਅਤੇ ਖੂਨ ਦੇ ਲਾਲ ਰਕਤਾਣੂ ਵੀ ਮਾਈਕ੍ਰੋਸਕੋਪ ਹੇਠ ਵੇਖੇ ਅਤੇ ਇਨ੍ਹਾਂ ਦੀ ਬਣਤਰ ਬਾਰੇ ਦੱਸਿਆ।

ਲਿਓਨਹੱਕ ਅਤੇ ਕੁੱਝ ਹੋਰਾਂ ਨੇ ਇਹ ਤਾਂ ਦੇਖ ਲਿਆ ਕਿ ਸਾਡੇ ਆਲੇ ਦੁਆਲੇ ਦੇ ਸੰਸਾਰ ਵਿੱਚ ਹੋਰ ਜੀਵਾਂ ਤੋਂ ਬਿਨ੍ਹਾਂ ਬਹੁਤ ਸਾਰੇ ਸੂਖਮ ਜੀਵ ਵੀ ਮੌਜੂਦ ਹਨ ਪਰ ਇਨ੍ਹਾਂ ਸੂਖਮ ਜੀਵਾਂ ਦਾ ਮਹੱਤਵ ਕੀ ਹੈ, ਆਲੇ-ਦੁਆਲੇ ਉੱਤੇ ਕੀ ਅਸਰ ਪਾਉਂਦੇ ਹਨ ਇਸ ਬਾਰੇ ਲੰਮਾ ਸਮਾਂ ਕੋਈ ਗੱਲ ਨਾ ਤੁਰੀ। ਆਖ਼ਰ ਇਹ ਕੁੱਝ ਜਾਨਣ ਦਾ ਸਿਹਰਾ ਮਿਲਿਆ ਫਰਾਂਸੀਸੀ ਵਿਗਿਆਨੀ ਲੁਈਸ ਪਾਸਚਰ ਨੂੰ। ਪਾਸਚਰ ਨੇ ਦੱਸਿਆ ਕਿ ਇਹ ਸੂਖਮ ਜੀਵ ਬਿਮਾਰੀਆਂ ਵੀ ਫੈਲਾਉਂਦੇ ਹਨ, ਦੁੱਧ ਤੋਂ ਦਹੀ ਆਦਿ ਬਣਾਉਣ ਦਾ ਕੰਮ ਵੀ ਕਰਦੇ ਹਨ, ਕੂੜੇ ਕਰਕਟ ਨੂੰ ਖਤਮ ਵੀ ਕਰਦੇ ਹਨ। ਉਸ ਨੇ ਇਨ੍ਹਾਂ ਰਾਹੀਂ ਫੈਲਾਈਆਂ ਜਾਂਦੀਆਂ ਬਿਮਾਰੀਆਂ ਉੱਤੇ ਕਾਬੂ ਪਾਉਣ ਅਤੇ ਦੁੱਧ ਵਰਗੇ ਪਦਾਰਥਾਂ ਦੇ ਖ਼ਰਾਬ ਹੋਣ ਤੋਂ ਬਚਾਉਣ ਦੇ ਢੰਗ ਵੀ ਲੱਭੇ।

**ਇਲੈਕਟ੍ਰਾਨ ਮਾਈਕ੍ਰੋਸਕੋਪ**-ਛੋਟੇ ਤੋਂ ਛੋਟਾ ਦੇਖਣ ਵੱਲ ਵਿਗਿਆਨ ਦਾ ਅਗਲਾ ਵੱਡਾ ਕਦਮ ਇਲੈਕਟ੍ਰਾਨ ਮਾਈਕ੍ਰੋਸਕੋਪ ਦੀ ਕਾਢ ਸੀ। ਆਮ ਮਾਈਕ੍ਰੋਸਕੋਪ ਵਿੱਚ ਵਸਤੂ ਨੂੰ ਲੈਨਜ਼ਾਂ ਵਿੱਚੋਂ ਲੰਘਦੀਆਂ ਰੋਸ਼ਨੀ ਦੀਆਂ ਕਿਰਨਾਂ ਨਾਲ ਵੇਖਿਆ ਜਾਂਦਾ ਹੈ ਅਤੇ ਇਸ ਨੂੰ ਔਪਟੀਕਲ ਮਾਈਕ੍ਰੋਸਕੋਪ (Optical Microscope) ਕਿਹਾ ਜਾਂਦਾ ਹੈ। ਜਦਕਿ ਇਲੈਕਟ੍ਰਾਨ ਮਾਈਕ੍ਰੋਸਕੋਪ ਵਿੱਚ ਦੇਖੀ ਜਾਣ ਵਾਲੀ ਸੂਖਮ ਚੀਜ਼ ਉੱਤੇ ਇਲੈਕਟ੍ਰਾਨਾਂ ਦੀ ਕਿਰਨ (Beam of Electrons) ਪਾਈ ਜਾਂਦੀ ਹੈ ਅਤੇ ਉਸ ਚੀਜ਼ ਦਾ ਵੱਡ ਅਕਾਰੀ ਪ੍ਰਤੀਬਿੰਬ ਸਕਰੀਨ ਉੱਤੇ ਦਿਖਾਈ ਦਿੰਦਾ ਹੈ। ਆਮ ਮਾਈਕ੍ਰੋਸਕੋਪ ਰਾਹੀਂ ਅਸੀਂ ਵੱਧ ਤੋਂ ਵੱਧ 1000 ਜਾ 1200 ਗੁਣਾ ਤੱਕ ਵੱਡਾ ਕਰ ਕੇ ਦੇਖ ਸਕਦੇ ਹਾਂ। ਸਕੂਲਾਂ ਕਾਲਜਾਂ ਵਿੱਚ ਮਿਲਦੀਆਂ ਚੰਗੀਆਂ ਸੂਖਮਦਰਸ਼ੀਆਂ ਦੀ ਸਮਰੱਥਾ ਆਮ ਕਰਕੇ 600 ਗੁਣਾਂ ਵੱਡਾ ਕਰਨ ਤੱਕ ਸੀਮਤ ਹੁੰਦੀ ਹੈ। ਇਸ ਦੇ ਮੁਕਾਬਲੇ ਆਮ ਇਲੈਕਟ੍ਰਾਨ ਮਾਈਕ੍ਰੋਸਕੋਪ ਵੀ ਇੱਕ ਲੱਖ ਗੁਣਾ ਵੱਡਾ ਕਰ ਕੇ ਦਿਖਾ ਦਿੰਦੀ ਹੈ ਜਦ ਕਿ ਵਿਸ਼ੇਸ਼ ਤਕਨੀਕਾਂ ਵਰਤਣ ਵਾਲੀਆਂ ਇਲੈਕਟ੍ਰਾਨ ਮਾਈਕ੍ਰੋਸਕੋਪਾਂ 5 ਲੱਖ ਤੋਂ ਲੈ ਕੇ 50 ਲੱਖ ਗੁਣਾ ਤੱਕ ਵੱਡਾ ਕਰ ਸਕਦੀਆਂ ਹਨ।

**ਇਲੈਕਟ੍ਰਾਨ ਮਾਈਕ੍ਰੋਸਕੋਪ**

ਇਲੈਕਟ੍ਰਾਨ ਮਾਈਕ੍ਰੋਸਕੋਪ ਦੀ ਕਾਢ ਦਾ ਸਿਹਰਾ ਜਰਮਨ ਦੇ ਵਿਗਿਆਨੀਆਂ ਦੀਆਂ ਦੋ ਟੀਮਾਂ ਨੂੰ ਜਾਂਦਾ ਹੈ।

**ਬਾਕੀ ਪੰਨਾ 38 'ਤੇ**

# ਯੂ.ਪੀ. 'ਚ ਸੰਭਲ ਵਿਵਾਦ



- ਹੇਮ ਰਾਜ ਸਟੈਨੋ

ਯੂ.ਪੀ. ਸੂਬੇ ਦੇ ਸੰਭਲ ਵਿਖੇ 24 ਨਵੰਬਰ ਨੂੰ ਪੁਲਿਸ ਦੇ ਨਾਲ ਲੋਕਾਂ ਦੀ ਇੱਕ ਝੜਪ ਹੁੰਦੀ ਹੈ। ਪੁਲਿਸ ਉਨ੍ਹਾਂ 'ਤੇ ਗੋਲੀ ਚਲਾਉਂਦੀ ਹੈ ਅਤੇ ਚਾਰ ਨੌਜਵਾਨ ਪੁਲਿਸ ਦੀ ਗੋਲੀ ਨਾਲ ਮਰ ਜਾਂਦੇ ਹਨ। ਇਸ ਘਟਨਾ 'ਚ ਜਨਤਾ ਨਾਲ ਹੋਈ ਝੜਪ'ਚ ਕੁੱਝ ਪੁਲਿਸ ਵਾਲੇ ਵੀ ਜ਼ਖਮੀ ਹੁੰਦੇ ਹਨ। ਹੁਣ ਇਸ ਘਟਨਾ ਬਾਰੇ ਥੋੜੀ ਵਿਆਖਿਆ।

ਸੰਭਲ ਵਿਖੇ ਇੱਕ ਮਸਜਿਦ ਸਥਾਪਿਤ ਹੈ। ਇਹ ਮਸਜਿਦ ਬਹੁਤ ਪ੍ਰਾਚੀਨ ਭਾਵ ਸਦੀਆਂ ਪੁਰਾਣੀ ਹੈ। ਇੱਕ ਹਿੰਦੂਵਾਦੀ ਸੰਗਠਨ ਦੇ ਆਗੂ ਨੇ ਉਸ ਇਲਾਕੇ ਨੂੰ ਲਗਦੀ ਇੱਕ ਅਦਾਲਤ 'ਚ ਦਾਅਵਾ ਦਾਇਰ ਕੀਤਾ ਕਿ ਇਹ ਮਸਜਿਦ ਹਿੰਦੂ ਮੰਦਰ ਨੂੰ ਢਾਹ ਕੇ ਉਸ ਉੱਪਰ ਸਥਾਪਿਤ ਕੀਤੀ ਗਈ ਹੈ। ਅਦਾਲਤ ਨੇ ਉਸੇ ਦਿਨ ਸੁਣਵਾਈ ਕਰਕੇ ਫੌਰੀ ਪੁਰਾਤੱਤਵ ਸਰਵੇਖਣ ਵਿਭਾਗ ਦੀ ਇੱਕ ਟੀਮ ਨੂੰ ਬੁਲਾਇਆ ਅਤੇ ਉਸ ਟੀਮ ਨੂੰ ਮਸਜਿਦ ਦਾ ਸਰਵੇਖਣ ਕਰਨ ਦਾ ਹੁਕਮ ਪਾਸ ਕੀਤਾ। ਪੁਰਾਤੱਤਵ ਵਿਭਾਗ ਦੀ ਟੀਮ ਸੰਭਲ ਵਿਖੇ ਮਸਜਿਦ 'ਚ ਗਈ ਅਤੇ ਉਸ ਦਾ ਨਿਰੀਖਣ ਕਰਕੇ ਵਾਪਿਸ ਆ ਗਈ। ਇਸ 'ਤੇ ਮੁਸਲਿਮ ਭਾਈਚਾਰੇ ਨੇ ਕੋਈ ਨਾਂਹ-ਪੱਖੀ ਪ੍ਰਤੀਕਰਮ ਨਹੀਂ ਕੀਤਾ। ਇਹ ਸਭ ਕੁੱਝ ਸ਼ਾਂਤੀ-ਪੂਰਵਕ ਕਿਉਂ ਨਿੱਬੜ ਗਿਆ ਅਤੇ ਸ਼ਾਂਤੀ ਉਵੇਂ ਕਿਉਂ ਬਹਾਲ ਰਹਿ ਗਈ, ਹਿੰਦੂ ਸੰਗਠਨ ਦੇ ਮਨ 'ਚ ਜੋ ਕੁੱਝ ਸੀ ਉਹ ਤਾਂ ਹੋਇਆ ਨਾ, ਇਸ ਲਈ ਦੂਸਰੇ ਦਿਨ ਫਿਰ ਉਹੀ ਸੰਗਠਨ ਅਦਾਲਤ ਜਾਂਦਾ ਹੈ। ਅਦਾਲਤ ਦੂਸਰੇ ਦਿਨ ਫਿਰ ਪੁਰਾਤੱਤਵ ਵਿਭਾਗ ਦੀ ਟੀਮ ਸੱਦਦਾ ਹੈ ਅਤੇ ਉਸੇ ਮਸਜਿਦ ਦਾ ਦੁਬਾਰਾ ਨਿਰੀਖਣ ਕਰਨ ਦਾ ਹੁਕਮ ਦਿੰਦੀ ਹੈ। ਦੂਸਰੇ ਦਿਨ ਫਿਰ

## ਪਟੀਸ਼ਨਰ ਦਾ ਪਿਛੋਕੜ

ਵਿਸ਼ਨੂ ਗੁਪਤਾ, ਅਜਮੇਰ ਸ਼ਰੀਫ ਦਰਗਾਹ ਦੇ ਸਰਵੇ ਦਾ ਕੋਰਟ ਵੱਲੋਂ ਹੁਕਮ ਦੇਣ ਦੇ ਨਾਲ ਮੁੜ ਚਰਚਾ ਵਿੱਚ ਆ ਗਿਆ ਹੈ। ਗੁਪਤਾ ਨੇ ਹੀ ਪਟੀਸ਼ਨ ਦਾਇਰ ਕੀਤੀ ਹੈ ਕਿ ਅਜਮੇਰ ਸ਼ਰੀਫ ਦੀ ਦਰਗਾਹ ਸ਼ਿਵ ਮੰਦਰ ਦੀ ਥਾਂ 'ਤੇ ਬਣਾਈ ਗਈ ਹੈ। ਗੁਪਤਾ ਮਥੁਰਾ ਵਿੱਚ ਚੱਲ ਰਹੇ ਕ੍ਰਿਸ਼ਨ ਜਨਮਭੂਮੀ-ਸ਼ਾਹੀ ਈਦਗਾਹ ਵਿਵਾਦ 'ਚ ਵੀ ਪਟੀਸ਼ਨ ਦਾਇਰ ਕਰ ਚੁੱਕਾ ਹੈ। 2016 ਵਿੱਚ ਉਸ ਨੇ ਡੋਨਾਲਡ ਟਰੰਪ ਦੀ ਜਿੱਤ ਲਈ ਹਵਨ ਕੀਤਾ ਸੀ। ਗੁਪਤਾ ਮੂਲ ਰੂਪ 'ਚ ਯੂ ਪੀ ਦੇ ਏਟਾ ਦਾ ਹੈ ਤੇ ਜਵਾਨੀ 'ਚ ਦਿੱਲੀ ਆ ਗਿਆ ਸੀ। ਪਹਿਲਾਂ ਉਹ ਸ਼ਿਵ ਸੈਨਾ ਨਾਲ ਜੁੜਿਆ ਤੇ ਫਿਰ 2008 'ਚ ਬਜਰੰਗ ਦਲ 'ਚ ਸ਼ਾਮਲ ਹੋ ਗਿਆ। 2011 ਵਿੱਚ ਉਸ ਨੇ ਹਿੰਦੂ ਸੈਨਾ ਬਣਾ ਲਈ। ਹਿੰਦੂ ਸੈਨਾ ਦੀ ਵੈੱਬਸਾਈਟ ਮੁਤਾਬਕ, ਉਹ ਇਸਲਾਮੀਕਰਨ, ਸ਼ਰੀਆ ਕਾਨੂੰਨ, ਲਵ ਜਿਹਾਦ ਤੇ ਇਸਲਾਮੀ ਕੱਟੜਪੰਥ ਦਾ ਵਿਰੋਧ ਕਰਦੀ ਹੈ।

ਗੁਪਤਾ ਤੇ ਉਸ ਦੇ ਸਾਥੀ ਮੁਸਲਮਾਨਾਂ ਤੇ ਉਨ੍ਹਾਂ ਦੇ ਹੱਕ ਵਿੱਚ ਖੜ੍ਹੇ ਹੋਣ ਵਾਲਿਆਂ ਦਾ ਜ਼ੁਬਾਨੀ-ਕਲਾਮੀ ਹੀ ਵਿਰੋਧ ਨਹੀਂ ਕਰਦੇ, ਸਗੋਂ ਹਮਲੇ ਵੀ ਕਰਦੇ ਆ ਰਹੇ ਹਨ। ਇਨ੍ਹਾਂ ਨੇ ਜਨਵਰੀ 2014 ਵਿੱਚ ਉੱਘੇ ਵਕੀਲ ਪ੍ਰਸ਼ਾਂਤ ਭੂਸ਼ਣ 'ਤੇ ਇਸ ਕਰਕੇ ਹਮਲਾ ਕਰ ਦਿੱਤਾ ਸੀ, ਕਿਉਂਕਿ ਉਨ੍ਹਾਂ ਜੰਮੂ-ਕਸ਼ਮੀਰ ਵਿੱਚ ਫੌਜ ਦੀ ਤਾਇਨਾਤੀ ਦੇ ਮਾਮਲੇ 'ਚ ਰੈਫਰੈਂਡਮ (ਜਨਮਤ) ਦੀ ਮੰਗ ਕੀਤੀ ਸੀ। ਹਿੰਦੂ ਸੈਨਾ ਦੇ ਮੈਂਬਰਾਂ ਨੇ ਦਿੱਲੀ 'ਚ ਸੀ ਪੀ ਆਈ (ਐੱਮ) ਦੇ ਦਫਤਰ 'ਚ ਵੇਲੇ ਦੇ ਜਨਰਲ ਸਕੱਤਰ ਸੀਤਾ ਰਾਮ ਯੇਚੁਰੀ 'ਤੇ ਹਮਲਾ ਕੀਤਾ ਸੀ। ਫਰਵਰੀ 2014 ਵਿੱਚ ਹਿੰਦੂ ਸੈਨਾ ਨੇ 'ਦ ਕਾਰਵਾ' ਰਸਾਲੇ ਦੇ ਦਫ਼ਤਰ ਦੇ ਬਾਹਰ ਇਸ ਕਰਕੇ ਪ੍ਰਦਰਸ਼ਨ ਕੀਤਾ ਸੀ, ਕਿਉਂਕਿ ਉਸ ਨੇ ਅਜਮੇਰ ਦਰਗਾਹ, ਮੱਕਾ ਮਸਜਿਦ ਤੇ ਸਮਝੌਤਾ ਐਕਸਪ੍ਰੈਸ ਵਿੱਚ ਹੋਏ ਧਮਾਕਿਆਂ ਦੇ ਮੁਲਜ਼ਮ ਅਸੀਮਾਨੰਦ ਬਾਰੇ ਰਿਪੋਰਟ ਛਾਪੀ ਸੀ। ਅਕਤੂਬਰ 2015 ਵਿੱਚ ਦਿੱਲੀ ਪੁਲਸ ਨੇ ਗੁਪਤਾ ਨੂੰ ਇਸ ਕਰਕੇ ਹਿਰਾਸਤ 'ਚ ਲੈ ਲਿਆ ਸੀ, ਕਿਉਂਕਿ ਉਸ ਨੇ ਫਰਜ਼ੀ ਸ਼ਿਕਾਇਤ ਕੀਤੀ ਸੀ ਕਿ ਨਵੀਂ ਦਿੱਲੀ 'ਚ ਕੇਰਲਾ ਹਾਊਸ ਦੀ ਕੈਂਟੀਨ ਵਿੱਚ ਗਊ ਦਾ ਮੀਟ ਪਰੋਸਿਆ ਜਾ ਰਿਹਾ ਹੈ। ਜਨਵਰੀ 2016 'ਚ ਗੁਪਤਾ ਨੂੰ ਨਵੀਂ ਦਿੱਲੀ ਸਥਿਤ ਪਾਕਿਸਤਾਨ ਇੰਟਰਨੈਸ਼ਨਲ ਏਅਰਲਾਈਨਜ਼ ਦੇ ਦਫਤਰ 'ਚ ਭੰਨਤੋੜ ਕਰਨ 'ਤੇ ਗ੍ਰਿਫਤਾਰ ਕੀਤਾ ਗਿਆ ਸੀ। ਸਤੰਬਰ 2021 ਵਿੱਚ ਹੈਦਰਾਬਾਦ ਦੇ ਸਾਂਸਦ ਅਸਦੁਦੀਨ ਓਵੈਸੀ ਦੀ ਦਿੱਲੀ ਸਥਿਤ ਸਰਕਾਰੀ ਰਿਹਾਇਸ਼ 'ਤੇ ਹਿੰਦੂ ਸੈਨਾ ਨਾਲ ਜੁੜੇ ਲੋਕਾਂ ਨੇ ਭੰਨਤੋੜ ਕੀਤੀ ਸੀ। ਜੂਨ 2022 'ਚ ਨੂਪੁਰ ਸ਼ਰਮਾ ਨੂੰ ਭਾਜਪਾ ਵਿੱਚੋਂ ਮੁਅੱਤਲ ਕਰਨ 'ਤੇ ਹਿੰਦੂ ਸੈਨਾ ਨੇ ਦਿੱਲੀ ਦੇ ਰਾਜੌਰੀ ਗਾਰਡਨ ਦੇ ਵਿਸ਼ਵਗਿਰੀ ਮੰਦਰ 'ਚ ਤਲਵਾਰਾਂ ਵੰਡੀਆਂ ਸਨ। ਹੁਣ ਵਿਸ਼ਣੂ ਗੁਪਤਾ ਨੇ ਅਜਮੇਰ ਦੀ ਦਰਗਾਹ ਨੂੰ ਲੈ ਕੇ ਜਿਹੜੀ ਪਟੀਸ਼ਨ ਦਾਇਰ ਕੀਤੀ ਹੈ, ਉਹ ਫਿਰਕੂ ਪਾੜਾ ਵਧਾਉਣ ਦਾ ਕਾਰਨ ਬਣ ਗਈ ਹੈ।

**(ਨਵਾਂ ਜ਼ਮਾਨਾ) 30-11-2024**

ਪੁਰਾਤੱਤਵ ਵਿਭਾਗ ਦੀ ਟੀਮ ਜਾਂਦੀ ਹੈ। ਪਰ ਇਸ ਦਿਨ ਪੁਰਾਤੱਤਵ ਵਿਭਾਗ ਦੀ ਟੀਮ ਦੇ ਨਾਲ ਨਾਲ ਕੁੱਝ ਹਿੰਦੂ ਨੌਜਵਾਨ ਲੜਕੇ ਵੀ ਹੁੰਦੇ ਹਨ ਜੋ ਨਾਹਰੇ ਲਾਉਂਦੇ ਜਾਂਦੇ ਹਨ। ਇਸਲਾਮ ਧਰਮ ਅਨੁਸਾਰ ਮਸਜਿਦ ਦੇ ਸਾਹਮਣੇ ਕੋਈ ਗੀਤ-ਸੰਗੀਤ ਜਾਂ ਨਾਹਰੇ ਲਾਉਣ ਨੂੰ ਧਰਮ ਦੀ ਤੌਹੀਨ (ਬੇਹੁਰਮਤੀ) ਸਮਝਿਆ ਜਾਂਦਾ ਹੈ, ਇਸ ਲਈ ਭਿਣਕ ਪੈਣ ਕਰਕੇ ਪਹਿਲਾਂ ਹੀ ਜੋ ਮੁਸਲਿਮ ਆਬਾਦੀ ਉੱਥੇ ਇਕੱਠੀ ਹੋਈ ਹੋਈ ਸੀ ਉਸ ਵੱਲੋਂ ਇਸਦਾ ਵਿਰੋਧ ਕੀਤਾ ਜਾਂਦਾ ਹੈ। ਇਸ ’ਤੇ ਪੁਲਿਸ ਨਾਲ ਉਨ੍ਹਾਂ ਦੀ ਝੜਪ ਹੋ ਜਾਂਦੀ ਹੈ। ਇਕੱਠ ਇੱਟਾਂ-ਵੱਟੇ ਚਲਾਉਂਦਾ ਹੈ ਅਤੇ ਪੁਲਿਸ ਉਨ੍ਹਾਂ ’ਤੇ ਗੋਲੀ ਚਲਾ ਦਿੰਦੀ ਹੈ। ਪੁਲਿਸ ਗੋਲੀ ਨਾਲ ਚਾਰ ਮੁਸਲਿਮ ਨੌਜਵਾਨਾਂ ਦੀ ਮੌਤ ਹੋ ਜਾਂਦੀ ਹੈ। ਇਸ ਤੋਂ ਬਾਅਦ ਪ੍ਰਸ਼ਾਸ਼ਨ ਵੱਲੋ ਸੰਭਲ ਇਲਾਕੇ ਨੂੰ ਸੀਲ ਕਰ ਦਿੱਤਾ ਜਾਂਦਾ ਹੈ ਅਤੇ ਕਿਸੇ ਵੀ ਵਿਅਕਤੀ ਦੇ ਉਸ ਇਲਾਕੇ ’ਚ ਆਉਣ-ਜਾਣ ’ਤੇ ਪਾਬੰਦੀ ਲਗਾ ਦਿੱਤੀ ਜਾਂਦੀ ਹੈ। ਇਹ ਤਾਂ ਹੈ ਸੰਭਲ ਇਲਾਕੇ ਦੇ ਘਟਨਾ-ਕ੍ਰਮ ਦੀ ਮੋਟੀ ਜਿਹੀ ਤਸਵੀਰ। ਹੁਣ ਆਪਾਂ ਇਸ ਘਟਨਾ-ਕ੍ਰਮ ਦੀ ਪੁਣਛਾਣ ਕਰਕੇ ਸਾਡੇ ਸਭ ਦੇ ਲਈ ਨਿਕਲਦੇ ਸਬਕ ਕੱਢਦੇ ਹਾਂ।

ਅਦਾਲਤਾਂ ਕੋਈ ਵੀ ਫੈਸਲਾ ਲੈਣ ਲਈ ਅਧਿਕਾਰਤ ਹਨ। ਕਿਉਂਕਿ ਜੇਕਰ ਕਿਸੇ ਨੂੰ ਅਦਾਲਤ ਦੇ ਫੈਸਲੇ ’ਤੇ ਕੋਈ ਇਤਰਾਜ਼ ਹੋਵੇ ਤਾਂ ਉਹ ਉੱਪਰਲੀ ਅਦਾਲਤ ’ਚ ਉਸ ਫੈਸਲੇ ਵਿਰੁੱਧ ਅਪੀਲ ਕਰ ਸਕਦਾ ਹੈ, ਪਰ ਇੱਥੇ ਇੱਕ ਗੱਲ ਜਿਹੜੀ ਆਮ ਸੂਝ-ਬੂਝ ਰੱਖਣ ਵਾਲੇ ਇਨਸਾਨ ਨੂੰ ਹੈਰਾਨ ਕਰਦੀ ਹੈ, ਉਹ ਇਹ ਹੈ ਕਿ ਸਭ ਨੂੰ ਪਤਾ ਹੈ ਕਿ ਸਾਡੇ ਦੇਸ਼ ਦੀਆਂ ਅਦਾਲਤਾਂ ਅੰਦਰ ਲੱਖਾਂ ਹੀ ਮੁਕੱਦਮੇ ਸਾਲਾਂ ਬੱਧੀ ਲਟਕਦੇ ਪਏ ਰਹਿੰਦੇ ਹਨ। ਪਰ ਇਸ ਕੇਸ ਵਿੱਚ ਜਿਹੜੇ ਦਿਨ ਅਰਜ਼ੀ ਦਿੱਤੀ ਜਾਂਦੀ ਹੈ ਉਸੇ ਦਿਨ ਦੂਸਰੀ ਧਿਰ ਦਾ ਪੱਖ ਸੁਣੇ ਬਿਨ੍ਹਾਂ ਹੀ ਨਿਪਟਾਰਾ ਕਰਨ ਲਈ ਝੱਟਪੱਟ ਅਮਲ ਕੀਤਾ ਜਾਂਦਾ ਹੈ। ਇਹ ਹੀ ਨਹੀਂ ਬਲਕਿ ਉਸੇ ਦਿਨ ਪੁਰਾਤੱਤਵ ਸਰਵੇਖਣ ਵਿਭਾਗ ਦੀ ਟੀਮ ਨੂੰ ਬੁਲਾਕੇ ਮਸਜਿਦ ਦਾ ਸਰਵੇਖਣ ਵੀ ਕਰਵਾ ਲਿਆ ਜਾਂਦਾ ਹੈ। ਇੱਥੇ ਹੀ ਬੱਸ ਨਹੀਂ ਬਲਕਿ ਦੂਸਰੇ ਦਿਨ ਫਿਰ ਪੁਰਾਤੱਤਵ ਵਿਭਾਗ ਨੂੰ ਬੁਲਾਕੇ ਸਰਵੇਖਣ ਲਈ ਭੇਜਿਆ ਜਾਂਦਾ ਹੈ। ਦੂਸਰੇ ਦਿਨ ਵੀ ਮਸਜਿਦ ਦੀ ਬਣੀ ਕਮੇਟੀ ਨੂੰ ਸੱਦਿਆ ਤੱਕ ਨਹੀਂ ਜਾਂਦਾ ਤਾਂ ਕਿ ਉਸਦਾ ਕੋਈ ਪੱਖ ਸੁਣਿਆ ਜਾਵੇ। ਉਸਨੂੰ ਭਰੋਸੇ ’ਚ ਲੈਣਾ ਤਾਂ ਦੂਰ ਦੀ ਗੱਲ ਰਹੀ।

ਅਦਾਲਤ ’ਚ ਪਾਈ ਅਰਜ਼ੀ ਦਾ ਸਵਾਲ ਸੀ ਕਿ ਉਹ ਮਸਜਿਦ ਕਿਸੇ ਮੰਦਰ ਨੂੰ ਢਾਹਕੇ ਬਣਾਈ ਗਈ ਸੀ, ਇਸ ਲਈ ਉਸਦਾ ਸਰਵੇਖਣ ਕਰਾਇਆ ਜਾਣਾ ਚਾਹੀਦਾ ਹੈ। ਇਹ ਸਰਵੇਖਣ ਕਰਾਉਣ ਦਾ ਕੀ ਮੰਤਵ ਹੋ ਸਕਦਾ ਹੈ ? ਜੇ ਤਾਂ ਇਹ ਮੰਤਵ ਹੋਵੇ ਕਿ ਉਸ ਦੀ ਜਗ੍ਹਾ ਪਹਿਲਾਂ ਵਾਲਾ ਮੰਦਰ ਸਥਾਪਤ ਕੀਤਾ ਜਾ ਸਕਦਾ ਹੋਵੇ ਤਾਂ ਕਿਸੇ ਦੇ ਸਮਝ ’ਚ ਇਸ ਅਰਜ਼ੀ ਦਾ ਅਤੇ ਅਦਾਲਤ ਦੇ ਫੈਸਲੇ ਦਾ ਕੋਈ ਮਹੱਤਵ ਸਮਝ ’ਚ ਆ ਸਕਦਾ ਹੈ। ਪਰ ਅਜਿਹਾ ਹੋ ਨਹੀਂ ਸਕਦਾ। ਕਿਉਂ ? ਕਿਉਂਕਿ ਸਾਡੇ ਦੇਸ਼ ਅੰਦਰ 1991 ਅੰਦਰ ਇੱਕ ਕਾਨੂੰਨ ਬਣਿਆ ਹੋਇਆ ਹੈ ਜਿਹੜਾ ਪਲੇਸਜ਼ ਆਫ ਵਰਸ਼ਿੱਪ ਸਪੈਸ਼ਲ ਪਰੋਵਿਜ਼ਨਜ਼ ਐਕਟ, 1991(Places of Worship (Special Provisions) Act,1991) ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਹ ਕਾਨੂੰਨ ਇਹ ਕਹਿੰਦਾ ਹੈ ਕਿ 15 ਅਗਸਤ, 1947 ਨੂੰ ਜਿਸ ਵੀ ਪੂਜਾ ਸਥਾਨ ਦਾ ਜੋ ਵੀ ਧਾਰਮਿਕ ਚਰਿੱਤਰ ਸੀ ਉਹ ਉਵੇਂ ਦਾ ਉਵੇਂ ਹੀ ਰਹੇਗਾ (ਸਿਵਾਏ ਅਯੁੱਧਿਆ ਦੇ ਜਿਹੜਾ ਕਿ ਉਦੋਂ ਕਾਨੂੰਨੀ ਕਾਰਵਾਈ ਅਧੀਨ ਸੀ)। ਹੁਣ ਦੇਖੋ ਇਹ ਮਸਜਿਦ 1947 ਤੋਂ ਪਹਿਲਾਂ ਦੀ ਹੀ ਨਹੀਂ ਬਲਕਿ ਉਸਤੋਂ ਵੀ ਪਹਿਲਾਂ ਦੀ ਕਈ ਸਦੀਆਂ ਪੁਰਾਣੀ ਹੈ, ਫਿਰ ਇਸਦਾ ਸਰਵੇਖਣ ਕਰਵਾਉਣ ਦੀ ਕੀ ਤੁਕ ਬਣਦੀ ਹੈ ? ਕੋਈ ਵੀ ਨਹੀਂ। ਪਰ ਇੱਥੇ ਇੱਕ ਹੋਰ ਘੁੰਡੀ ਹੈ, ਉਹ ਇਹ ਹੈ ਕਿ ਸੰਜੀਵ ਖੰਨਾ ਤੋਂ ਪਹਿਲਾਂ ਡੀ.ਵਾਈ.ਚੰਦਰਚੂੜ ਸੁਪਰੀਮ ਕੋਰਟ ਦੇ ਚੀਫ ਜਸਟਿਸ ਸਨ। ਉਨ੍ਹਾਂ ਨੇ ਕਿਸੇ ਮੁਕੱਦਮੇ ’ਚ ਸੁਣਵਾਈ ਦੌਰਾਨ ਇਹ ਟਿੱਪਣੀ ਕੀਤੀ ਸੀ ਕਿ ਕਿਸੇ ਧਾਰਮਿਕ ਸਥਲ ਦੇ ਚਰਿੱਤਰ ਨੂੰ ਤਾਂ ਜਾਣਿਆ ਜਾ ਸਕਦਾ ਹੈ, ਪਰ ਬਦਲਿਆ ਨਹੀਂ ਜਾ ਸਕਦਾ। ਇਸ ਬਾਰੇ ਵੀ ਥੋੜਾ ਸਪੱਸ਼ਟ ਹੋਣ ਦੀ ਲੋੜ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਜੇਕਰ ਕਿਸੇ ਸਥਾਨ ਦਾ ਧਾਰਮਿਕ ਚਰਿੱਤਰ ਬਦਲਿਆ ਹੀ ਨਹੀਂ ਜਾ ਸਕਦਾ ਤਾਂ ਉਸਨੂੰ ਜਾਨਣ ਦੀ ਕੀ ਲੋੜ ਹੈ ? ਕੋਈ ਨਹੀਂ। ਦੂਸਰੀ ਗੱਲ ਇਹ ਕਿ ਇਹ ਚੰਦਰਚੂੜ ਜੀ ਦਾ ਕੋਈ ਫੈਸਲਾ ਨਹੀਂ ਸੀ ਬਲਕਿ ਸੁਣਵਾਈ ਦੌਰਾਨ ਕੀਤੀ ਟਿੱਪਣੀ ਸੀ ਅਤੇ ਟਿੱਪਣੀ ਕੋਈ ਫੈਸਲਾ ਨਹੀਂ ਹੁੰਦੀ ਜਿਸ ਅਨੁਸਾਰ ਅਦਾਲਤਾਂ ਨੂੰ ਕੇਸ ਸੁਨਣਾ ਲਾਜ਼ਮੀ ਹੋਵੇ। ਇਸ ਲਈ ਟਿੱਪਣੀ ਨੂੰ ਫੈਸਲੇ ਦੀ ਤਰ੍ਹਾਂ ਮਹੱਤਤਾ ਦਿੰਦਿਆਂ ਲਾਗੂ ਕਰਨ ਦੀ ਕੋਈ ਤੁਕ ਨਹੀਂ ਬਣਦੀ। ਚਲੋ ਖੈਰ, ਇਹ ਫੈਸਲਾ ਤਾਂ ਅਦਾਲਤਾਂ ਨੇ ਦੇਖਣਾ ਹੈ !

ਇੱਥੇ ਹੋਰ ਗੱਲ ਵੀ ਧਿਆਨ ਦੇਣ ਵਾਲੀ ਹੈ, ਉਹ ਇਹ ਹੈ ਕਿ ਅਦਾਲਤ ਨੇ ਇੰਨੀ ਕਾਹਲ ਦਿਖਾਈ ਜਿਵੇਂ ਕਿ ਕੋਈ

ਮਰੀਜ਼ ਦੀ ਜਾਨ ਜਾਂਦੀ ਹੋਵੇ। ਇਹ ਵੀ ਆਪਾਂ ਅਦਾਲਤ 'ਤੇ ਹੀ ਛੱਡਦੇ ਹਾਂ। ਪਰ ਇੱਥੇ ਇਹ ਸਵਾਲ ਤਾਂ ਉੱਠਦਾ ਹੀ ਹੈ ਕਿ ਸਦੀਆਂ ਪੁਰਾਣੀ ਮਸਜਿਦ ਪਹਿਲਾਂ ਕਿਸੇ ਦੇ ਧਿਆਨ 'ਚ ਕਿਉਂ ਨਹੀਂ ਆਈ ? ਅੱਜ ਜੋ ਵੀ ਹਿੰਦੂਵਾਦੀ ਸੰਗਠਨ ਅਦਾਲਤ 'ਚ ਮਸਜਿਦ ਵਾਲੀ ਜਗ੍ਹਾ ਕਿਸੇ ਮੰਦਰ ਹੋਣ ਦਾ ਦਾਅਵਾ ਕਰਦੇ ਹਨ। ਹੁਣ ਇਹ ਸਭਨੂੰ ਪਤਾ ਹੋਣਾ ਚਾਹੀਦਾ ਹੈ ਕਿ ਬੁੱਧ ਧਰਮ ਤਾਂ ਹਿੰਦੂ ਧਰਮ ਨਾਲੋਂ ਪੁਰਾਣਾ ਹੈ, ਇਸ ਲਈ ਜੇਕਰ ਕੋਈ ਬੋਧੀ ਕਿਸੇ ਮੰਦਰ ਬਾਰੇ ਇਹ ਦਾਅਵਾ ਕਰ ਦੇਵੇ ਕਿ ਇਹ ਮੰਦਰ ਥੱਲੇ ਬੋਧੀ ਸਤੂਪ ਹੈ ਤਾਂ ਕੀ ਹਿੰਦੂਵਾਦੀ ਸੰਗਠਨ ਉਸ ਮੰਦਰ ਦੀ ਖੁਦਾਈ ਕਰਵਾਉਣ ਨੂੰ ਤਿਆਰ ਹੋਣਗੇ ? ਕਿਉਂਕਿ ਬੁੱਧ ਧਰਮ ਹਿੰਦੂ ਧਰਮ ਨਾਲੋਂ ਪ੍ਰਾਚੀਨ ਹੈ ਅਤੇ ਹੈ ਵੀ ਸਾਡੇ ਦੇਸ਼ ਦੇ ਮਹਾਤਮਾ ਬੁੱਧ ਦੁਆਰਾ ਚਲਾਇਆ ਗਿਆ ਧਰਮ। ਇਹ ਇਸ ਤਰ੍ਹਾਂ ਦੀ ਸਥਿਤੀ ਬਣ ਜਾਵੇਗੀ ਕਿ ਹਰ ਧਾਰਮਿਕ ਸਥਾਨ ਦੀ ਖੁਦਾਈ ਤੇ ਖੁਦਾਈ ਹੀ ਹੁੰਦੀ ਜਾਵੇਗੀ ਅਤੇ ਇਹ ਇੱਕ ਨਾ-ਮੁੱਕਣ-ਵਾਲੀ ਲੜੀ ਬਣ ਜਾਵੇਗੀ। ਖੈਰ...ਅਸੀਂ ਇਹ ਨੁਕਤੇ ਦਾ ਫੈਸਲਾ ਪਾਠਕਾਂ ਲਈ ਇੱਥੇ ਹੀ ਛੱਡਦੇ ਹਾਂ।

ਸੰਭਲ ਘਟਨਾ ਦੌਰਾਨ ਅਤੇ ਉਸਤੋਂ ਬਾਅਦ ਜੋ ਰਵੱਇਆ ਯੂ.ਪੀ. ਸਰਕਾਰ ਦਾ ਸਾਹਮਣੇ ਆਇਆ ਉਹ ਕੀ ਸੀ ? ਇਹੀ ਕਿ ਇੱਕ ਤਾਂ ਸੰਭਲ ਇਲਾਕੇ ਨੂੰ ਸੀਲ ਕਰ ਦਿੱਤਾ ਗਿਆ ਤਾਂ ਕਿ ਕੋਈ ਵੀ ਉੱਥੇ ਜਾਕੇ ਨਿਰਪੱਖ ਤੌਰ 'ਤੇ ਘਟਨਾ ਦੀ ਜਾਂਚ ਨਾ ਕਰ ਸਕੇ ਅਤੇ ਦੂਸਰਾ ਇਹ ਕਿ ਉੱਥੇ ਮਰਨ ਵਾਲੇ ਮੁਸਲਿਮ ਪਰਿਵਾਰਾਂ ਦੇ ਬੱਚਿਆਂ ਪ੍ਰਤੀ ਕੋਈ ਹਮਦਰਦੀ ਪ੍ਰਗਟ ਨਾ ਕਰ ਸਕੇ। ਇਸ ਤਰ੍ਹਾਂ ਦੇ ਕਰਮ ਬਾਰੇ ਸਾਡੇ ਪੰਜਾਬ ਅੰਦਰ ਇੱਕ ਕਹਾਵਤ ਮਸ਼ਹੂਰ ਹੈ ਕਿ "ਕੁੱਟਣਾ ਵੀ ਤੇ ਰੋਣ ਵੀ ਨਹੀਂ ਦੇਣਾ।" ਹਿੰਦੂਤਵਵਾਦੀ ਯੂ.ਪੀ. ਸਰਕਾਰ ਦਾ ਇਹ ਰਵੱਈਆ ਬਿਲਕੁਲ ਇਸੇ ਤਰ੍ਹਾਂ ਦਾ ਹੀ ਹੈ।

ਇੱਥੇ ਸਭ ਤੋਂ ਮਹੱਤਵਪੂਰਨ ਸਬਕ ਹੋਰ ਹੈ। ਉਹ ਇਹ ਕਿ ਮੁਸਲਿਮ ਫਿਰਕੇ ਦੇ ਧਾਰਮਿਕ ਫਿਰਕੇ ਦੀਆਂ ਪੂਜਣਯੋਗ ਸਥਾਨਾਂ ਨੂੰ ਲੈ ਕੇ ਹੀ ਨਿਸ਼ਾਨਾ ਕਿਉਂ ਬਣਾਇਆ ਜਾ ਰਿਹਾ ਹੈ। ਇੱਥੇ ਕੋਈ ਕਹਿ ਸਕਦਾ ਹੈ ਕਿ ਇਹ ਤਾਂ ਅਦਾਲਤ ਨੇ ਕਿਸੇ ਵੱਲੋਂ ਪਾਈ ਪਟੀਸ਼ਨ ਦਾ ਫੈਸਲਾ ਕੀਤਾ ਹੈ। ਇਹੀ ਤਾਂ ਸਵਾਲ ਹੈ ਕਿ ਹਿੰਦੂਵਾਦੀ ਸੰਗਠਨਾਂ ਵੱਲੋਂ ਮੁਸਲਿਮ ਭਾਈਚਾਰੇ ਦੇ ਧਾਰਮਿਕ ਸਥਾਨਾਂ ਨੂੰ ਹੀ ਨਿਸ਼ਾਨਾ ਕਿਉਂ ਬਣਾਇਆ ਜਾ ਰਿਹਾ ਹੈ। ਜਦੋਂ ਕਿ ਸਭ ਨੂੰ ਪਤਾ ਹੈ ਕਿ ਇਸ ਸਬੰਧੀ ਪਹਿਲਾਂ ਹੀ ਸੰਨ 1991 'ਚ ਪੂਜਾ ਸਥਾਨਾਂ ਨੂੰ ਉਵੇਂ ਦਾ ਉਵੇਂ ਕਾਇਮ ਰੱਖਣ ਵਾਲਾ ਕਾਨੂੰਨ ਬਣਿਆ ਹੋਇਆ ਹੈ। ਇਸ ਕਾਨੂੰਨ ਵਿੱਚ ਕੋਈ ਮਾੜੀ-ਮੋਟੀ ਸੋਧ ਤੱਕ ਨਹੀਂ ਕੀਤੀ ਗਈ। ਬਸ, ਇਹ ਸਾਰਾ ਕੁੱਝ ਹੀ ਹਿੰਦੂ-ਮੁਸਲਿਮ ਦਰਮਿਆਨ ਦੁਸ਼ਮਣੀ ਪੈਦਾ ਕਰਨ ਵਾਲਾ ਮਾਹੌਲ ਬਣਾਉਣ ਲਈ ਕੀਤਾ ਜਾ ਰਿਹਾ ਹੈ। ਕੇਂਦਰ 'ਚ ਤੇ ਕੁੱਝ ਰਾਜਾਂ ਵਿੱਚ ਭਾਰਤੀ ਜਨਤਾ ਪਾਰਟੀ ਦੀਆਂ ਸਰਕਾਰਾਂ ਹਨ, ਇਹ ਉਸੇ ਕੱਟੜ ਹਿੰਦੂਵਾਦੀ ਵਿਚਾਰਧਾਰਾ 'ਤੇ ਚੱਲਦੀਆਂ ਹੋਈਆਂ ਇਸ ਤਰ੍ਹਾਂ ਦਾ ਮਾਹੌਲ ਬਣਾਉਣ ਦੀਆਂ ਸਿਰਤੋੜ ਕੋਸ਼ਿਸ਼ਾਂ ਕਰ ਰਹੀਆਂ ਹਨ ਕਿ ਸਾਡਾ ਦੇਸ਼ ਹਿੰਦੂਆਂ ਦਾ ਦੇਸ਼ ਹੈ ਅਤੇ ਇਹ ਹਿੰਦੂਆਂ ਦੇ ਅਨੁਸਾਰ ਹੀ ਚੱਲੇਗਾ। ਇਸਦੀ ਇੱਕ ਗਹਿ-ਗੱਡਵੀਂ ਮਿਸਾਲ ਦਿੰਦੇ ਹਾਂ। ਹੁਣੇ ਹੁਣੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਕਾਨੂੰਨੀ ਸੈੱਲ ਨੇ ਇੱਕ ਪ੍ਰੋਗਰਾਮ ਕਰਵਾਇਆ। ਉਸ ਵਿੱਚ ਅਲਾਹਾਬਾਦ ਹਾਈ ਕੋਰਟ ਦੇ ਮੌਜੂਦਾ ਜੱਜ ਸ਼ੇਖਰ ਕੁਮਾਰ ਨੇ ਲੈਕਚਰ ਦਿੰਦਿਆਂ ਕਿਹਾ ਕਿ "ਮੈਨੂੰ ਇਹ ਕਹਿਣ 'ਚ ਕੋਈ ਝਿਜਕ ਨਹੀਂ ਹੈ ਕਿ ਇਹ ਹਿੰਦੁਸਤਾਨ ਹੈ; ਇਹ ਦੇਸ਼ ਇੱਥੇ ਰਹਿ ਰਹੇ ਬਹੁ-ਗਿਣਤੀ ਲੋਕਾਂ ਦੀਆਂ ਇੱਛਾਵਾਂ ਅਨੁਸਾਰ ਹੀ ਚੱਲੇਗਾ। ਇਹ ਕਾਨੂੰਨ ਹੈ।[1] ਉਸਨੇ ਅੱਗੇ ਇਹ ਵੀ ਕਿਹਾ ਕਿ ਇਹ ਠੀਕ ਹੈ ਕਿ ਉਹ ਜੋ ਸ਼ਬਦ ਵਰਤ ਰਹੇ ਹਨ ਉਹ ਠੀਕ ਨਹੀਂ ਭਾਵ ਉਨ੍ਹਾਂ ਦਾ ਮੁਸਲਮਾਨ ਫਿਰਕੇ ਦੇ ਲੋਕਾਂ ਨੂੰ ਇਉਂ ਸੰਬੋਧਨ ਹੋਣਾ ਕਿ ਇਹ ਕਠਮੁੱਲਾਵਾਦੀ ਹਨ ਅਤੇ ਇਹ ਸਾਡੇ ਦੇਸ਼ ਨੂੰ ਅਗਾਂਹ ਨਹੀਂ ਵਧਣ ਦਿੰਦੇ।[1] ਹੁਣ ਸਾਫ ਹੈ ਕਿ ਜਦੋਂ ਹਾਈਕੋਰਟ ਦਾ ਜੱਜ ਮੁਸਲਿਮ ਫਿਰਕੇ ਦੇ ਲੋਕਾਂ ਨੂੰ ਕਠਮੁੱਲਾਵਾਦੀ ਅਤੇ ਦੇਸ਼ ਨੂੰ ਅਗਾਂਹਵਧਣ 'ਚ ਰੋੜਾ ਬਣਨ ਵਾਲੇ ਕਹਿ ਰਿਹਾ ਹੈ ਤਾਂ ਉਹ ਸੰਵਿਧਾਨ ਦੀ ਐਸੀ-ਤੈਸੀ ਤਾਂ ਕਰ ਹੀ ਰਿਹਾ ਹੈ। ਫਿਰ ਅਜਿਹੇ ਜੱਜ ਤੋਂ ਕੋਈ ਵੀ ਮੁਸਲਿਮ ਫਿਰਕੇ ਦੇ ਲੋਕ ਜਾਂ ਕੋਈ ਵੀ ਧਰਮ ਨੂੰ ਨਾ-ਮੰਨਣ ਵਾਲਾ ਨਾਗਰਿਕ ਨਿਆਂ ਦੀ ਆਸ ਕਿਵੇਂ ਕਰ ਸਕਦਾ ਹੈ। ਇਹ ਹੀ ਨਹੀਂ ਬਲਕਿ ਉਸ ਜੱਜ ਸਾਹਿਬ ਨੇ ਇਹ ਵੀ ਕਿਹਾ ਕਿ ਇਹ ਦੇਸ਼ ਬਹੁ-ਗਿਣਤੀ ਭਾਵ ਹਿੰਦੂਆਂ ਦੀਆਂ ਇੱਛਾਵਾਂ ਅਨੁਸਾਰ ਚੱਲੇਗਾ ਭਾਵ ਦੇਸ਼ ਦੇ ਸੰਵਿਧਾਨ ਅਨੁਸਾਰ ਨਹੀਂ ਤਾਂ ਫਿਰ ਇਸ 'ਚ ਕਿਸੇ ਕਿਸਮ ਦਾ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਇਹ ਦੇਸ਼ ਸਿਰਫ਼ ਤੇ ਸਿਰਫ਼ ਹਿੰਦੂਆਂ ਦਾ ਅਤੇ ਸਿਰਫ਼ ਹਿੰਦੂਆਂ ਦਾ ਹੀ ਇੱਕ ਹਿੰਦੂ ਰਾਸ਼ਟਰ ਹੈ।

ਇਹ ਜਨੂੰਨੀ ਹਿੰਦੂਵਾਦੀ ਵਿਚਾਰ ਖੁੱਲਾ ਅਤੇ ਗੁਪਤ ਤੌਰ 'ਤੇ ਇਸ ਤਰ੍ਹਾਂ ਫੈਲਾਇਆ ਜਾ ਰਿਹਾ ਹੈ ਕਿ ਜਿਸਨੂੰ ਇਸ ਦੀ ਪੂਰੀ ਭਾਵਨਾ ਦਾ ਵੀ ਪਤਾ ਨਹੀਂ ਉਹ ਵੀ ਅਣਜਾਣੇ 'ਚ ਹੀ ਇਸ ਦੇ ਹਾਮੀ ਬਣਦੇ ਜਾਂਦੇ ਹਨ ਅਤੇ ਇਹ ਸੋਚਦੇ ਹਨ ਕਿ

ਹਿੰਦੁਸਤਾਨ ਸਿਰਫ਼ ਤੇ ਸਿਰਫ਼ ਹਿੰਦੂਆਂ ਦਾ ਹੈ, ਇਸ ਦੀ ਇੱਕ ਜਿਉਂਦੀ ਜਾਗਦੀ ਮਿਸਾਲ ਕੁੱਝ ਇਉਂ ਹੈ :

ਦੋ ਕਸ਼ਮੀਰੀ ਵਿਅਕਤੀ ਗਰਮ ਕੱਪੜੇ ਵੇਚਣ ਹਿਮਾਚਲ ਆਉਂਦੇ ਹਨ। ਉੱਥੋਂ ਦੇ ਇੱਕ ਪਿੰਡ ਦੀ ਔਰਤ ਉਨ੍ਹਾਂ ਨੂੰ ਕਹਿੰਦੀ ਹੈ ਕਿ ਵਾਪਿਸ ਚਲੇ ਜਾਓ, ਤੁਸੀਂ ਇੱਥੇ ਕੱਪੜੇ ਨਹੀਂ ਵੇਚ ਸਕਦੇ। ਉਹ ਦੋਨੋਂ ਜਣੇ ਜਵਾਬ 'ਚ ਕਹਿੰਦੇ ਹਨ ਕਿ ਉਹ ਵੀ ਤਾਂ ਹਿੰਦੁਸਤਾਨੀ ਹਨ। ਇਸ 'ਤੇ ਉਹ ਔਰਤ ਕਹਿੰਦੀ ਹੈ ਕਿ ਜੇ ਤੁਸੀਂ ਹਿੰਦੁਸਤਾਨੀ ਹੋ ਤਾਂ ਜੈ ਸ੍ਰੀ ਰਾਮ ਬੋਲੋ। ਕਿਉਂਕਿ ਉਹ ਦੋਨੋਂ ਮੁਸਲਿਮ ਸਨ, ਇਸ 'ਤੇ ਉਹ ਦੱਸਦੇ ਹਨ ਕਿ ਉਹ ਤਾਂ ਇਸਲਾਮ ਨੂੰ ਮੰਨਦੇ ਹਨ। ਇਸ 'ਤੇ ਫਿਰ ਉਹ ਔਰਤ ਉਨ੍ਹਾਂ ਨੂੰ ਤਾੜਦੀ ਹੈ। ਇਹ ਵੀਡੀਓ ਵਾਇਰਲ ਹੋ ਜਾਂਦੀ ਹੈ। ਵੀਡੀਓ ਵਾਇਰਲ ਹੋਣ 'ਤੇ ਉਹ ਔਰਤ ਮੁਆਫੀ ਮੰਗਦੀ ਕਹਿੰਦੀ ਹੈ ਕਿ ਜੇ ਉਸਤੋਂ ਜਾਣੇ-ਅਣਜਾਣੇ 'ਚ ਕੋਈ ਗਲਤ ਗੱਲ ਕਹੀ ਗਈ ਹੈ ਤਾਂ ਉਹ ਮੁਆਫੀ ਮੰਗਦੀ ਹੈ। ਇਸ ਸਾਰੇ ਕੁੱਝ ਦੀ ਵੀਡੀਓ ਟੀ.ਵੀ. 'ਤੇ ਵੀ ਵਾਇਰਲ ਹੋ ਜਾਂਦੀ ਹੈ ਅਤੇ ਇਸ ਸਬੰਧੀ ਨਵੰਬਰ 27 ਦੇ ਹਿੰਦੁਸਤਾਨ ਟਾਈਮਜ਼ ਦੇ ਅੰਗਰੇਜ਼ੀ ਅਖਬਾਰ 'ਚ ਇੱਕ ਖਬਰ ਵੀ ਪ੍ਰਕਾਸ਼ਿਤ ਹੋ ਜਾਂਦੀ ਹੈ।[2]

ਸਾਨੂੰ ਇਸ ਵਰਤਾਰੇ ਦੀਆਂ ਜੜ੍ਹਾਂ ਫੜ੍ਹਣ ਦੀ ਲੋੜ ਹੈ। ਇਹ ਸਾਰਾ ਕੁੱਝ ਕਿਉਂ ਹੋ ਰਿਹਾ ਹੈ:-

ਅਸੀਂ ਆਮ ਹੀ ਦੇਖਦੇ ਹਾਂ ਕਿ ਸਾਡੇ ਦੇਸ਼ ਅੰਦਰ ਮਹਿੰਗਾਈ, ਭੁੱਖਮਰੀ, ਅਤੇ ਜੀਵਨ ਨਾਲ ਜੁੜੀਆਂ ਹੋਰ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਵਧਦੀਆਂ ਹੀ ਜਾ ਰਹੀਆਂ ਹਨ। ਇੱਕ ਪਾਸੇ ਅੰਡਾਨੀ-ਅੰਬਾਨੀ ਵਰਗੇ ਅਰਬਾਂਪਤੀ ਹੋਰ ਅਮੀਰ ਹੋਈ ਜਾ ਰਹੇ ਹਨ, ਦੂਸਰੇ ਪਾਸੇ ਆਮ ਲੋਕ ਰੋਟੀ ਖੁਣੋਂ ਮੁਥਾਜ ਹੋ ਰਹੇ ਹਨ। ਭਾਜਪਾ ਦੀ ਕੇਂਦਰੀ ਸਰਕਾਰ ਇਸਦਾ ਕੋਈ ਹੱਲ ਨਹੀਂ ਕਰ ਰਹੀ। ਉਹ ਤਾਂ ਅੰਡਾਨੀਆਂ-ਅੰਬਾਨੀਆਂ ਦੇ ਆਸਰੇ ਤੇ ਵਾਸਤੇ ਹੀ ਚੱਲਦੀ ਹੈ। ਲੋਕਾਂ ਦੀ ਭਲਾਈ ਨਾਲ ਉਸਦਾ ਕੋਈ ਵਾਸਤਾ ਨਹੀਂ ਹੈ। ਕਹਿਣ ਤੋਂ ਭਾਵ ਇਹ ਹੈ ਕਿ ਅੱਜ ਸਾਡਾ ਦੇਸ਼ ਸੰਕਟ ਦੀ ਘੜੀ 'ਚੋਂ ਗੁਜ਼ਰ ਰਿਹਾ ਹੈ। ਅਜਿਹੇ ਸੰਕਟ 'ਚੋਂ ਨਿਕਲਣ ਲਈ ਇਹ ਹਿੰਦੂਵਾਦੀ ਸਾਡੇ ਦੇਸ਼ ਅੰਦਰ ਨੰਗਾ-ਚਿੱਟਾ ਫਾਸ਼ੀ ਰਾਜ ਸਥਾਪਤ ਕਰਨ ਵੱਲ ਕਦਮ ਵਧਾਉਂਦੇ ਤੁਰੇ ਜਾ ਰਹੇ ਹਨ ਤਾਂ ਕਿ ਲੋਕਾਂ ਦੀ ਆਪਣੀਆਂ ਮੰਗਾਂ ਦੀ ਪੂਰਤੀ ਲਈ ਉੱਠਣ ਵਾਲੀ ਹਰ ਆਵਾਜ਼ ਨੂੰ ਡੰਡੇ ਦੇ ਜ਼ੋਰ ਨਾਲ ਦਬਾਇਆ ਜਾ ਸਕੇ। ਜਦੋਂ ਵੀ ਹਕੂਮਤਾਂ ਸਿਰਫ਼ ਤੇ ਸਿਰਫ਼ ਜ਼ਬਰ ਦੇ ਜ਼ੋਰ 'ਤੇ ਹਕੂਮਤ ਚਲਾਉਣ 'ਤੇ ਉਤਾਰੂ ਹੋ ਜਾਣ ਅਤੇ ਲੋਕਾਂ ਦੀਆਂ ਮੰਗਾਂ ਪ੍ਰਤੀ ਆਵਾਜ਼ ਲਈ ਥੋੜਾ ਬਹੁਤਾ ਮੌਕਾ ਵੀ ਛੱਡਿਆ ਜਾਵੇ ਬਸ ਉਹ ਮੋਟੇ ਤੌਰ 'ਤੇ ਫਾਸ਼ੀਵਾਦ ਵੱਲ ਵਧਣ ਦੇ ਸੰਕੇਤ ਹੀ ਹੁੰਦੇ ਹਨ। ਕਿਉਂਕਿ ਫਾਸ਼ੀਵਾਦ ਲੋਕਾਂ ਦੇ ਹਰ ਕਿਸਮ ਦੇ ਅਧਿਕਾਰਾਂ ਨੂੰ ਕੁਚਲਕੇ ਇੱਕ ਜੁੰਡੀ (Elite) ਰਾਜ ਸਥਾਪਤ ਕਰਨਾ ਹੀ ਹੁੰਦਾ ਹੈ।

ਇਤਿਹਾਸ 'ਤੇ ਸਰਸਰੀ ਝਾਤ ਮਾਰਦੇ ਹਾਂ ਤਾਂ ਇਟਲੀ ਤੇ ਜਰਮਨੀ ਅੰਦਰ ਫਾਸ਼ੀਵਾਦੀ ਰਾਜਾਂ ਦੀ ਸਥਾਪਤੀ ਪੜ੍ਹਦੇ ਹਾਂ। ਇਟਲੀ ਅੰਦਰ ਵੀ ਸੰਕਟ ਸਮੇਂ ਮੁਸੋਲਿਨੀ ਨੇ ਫਾਸ਼ੀ ਰਾਜ ਸਥਾਪਤ ਕੀਤਾ ਤਾਂ ਉਸਨੇ ਆਪਣੀ ਇੱਕ ਟੁਕੜੀ ਬਣਾਈ ਜਿਸਦੇ ਕਾਲੀਆਂ ਸ਼ਰਟਾਂ ਪਹਿਨਾਈਆਂ ਗਈਆਂ। ਉਨ੍ਹਾਂ ਜ਼ਿੰਮੇਂ ਡਿਊਟੀ ਲਗਾਈ ਕਿ ਜਿੱਥੇ ਕਿਤੇ ਵੀ ਕਮਿਊਨਿਸਟ ਹੜਤਾਲ ਕਰਵਾਉਣ ਉਨ੍ਹਾਂ ਦੀ ਕੁੱਟ-ਮਾਰ ਜਾਂ ਜਿਹੜਾ ਵੀ ਕੋਈ ਤਰੀਕਾ ਠੀਕ ਲੱਗੇ ਉਹ ਵਰਤਦਿਆਂ ਹੜਤਾਲ ਫੇਲ੍ਹ ਕਰਵਾ ਦੇਣ। ਪਰ ਇਟਲੀ ਨਾਲੋਂ ਜਰਮਨੀ ਦਾ ਫਾਸ਼ੀਵਾਦ ਵੱਖ ਸੀ। ਜਰਮਨੀ ਅੰਦਰ ਹਿਟਲਰ ਦੀ ਅਗਵਾਈ ਹੇਠ ਫਾਸ਼ੀਵਾਦ ਸਥਾਪਤ ਹੋਇਆ। ਉਸਦਾ ਕਹਿਣਾ ਸੀ ਆਰੀਅਨ ਕੌਮ ਹੀ ਇੱਕੋ-ਇੱਕ ਕੌਮ ਹੈ ਜੋ ਰਾਜ ਕਰਨ ਦੇ ਕਾਬਲ ਹੈ, ਕਾਬਲ ਹੀ ਨਹੀਂ ਬਲਕਿ ਹੱਕਦਾਰ ਹੈ। ਉਸਨੇ ਇਹ ਵੀ ਕਿਹਾ ਕਿ ਜਰਮਨ 'ਚ ਰਹਿ ਰਹੀ ਯਹੂਦੀ ਕੌਮ ਆਰੀਅਨ ਕੌਮ ਨੂੰ ਭ੍ਰਿਸ਼ਟ ਕਰ ਰਹੀ ਹੈ। ਇਸ ਲਈ ਉਸਨੇ ਆਪਣੀ ਭੂਰੇ ਰੰਗ ਦੀ ਵਰਦੀ ਵਾਲਾ ਇੱਕ ਸੰਗਠਨ ਬਣਾਇਆ। ਉਸਨੇ ਯਹੂਦੀਆਂ ਦਾ ਸ਼ਰੇਆਮ ਨਰ-ਸੰਹਾਰ (ਕਤਲੇਆਮ) ਕੀਤਾ ਅਤੇ ਯਹੂਦੀਆਂ ਨੂੰ ਜਰਮਨੀ 'ਚੋਂ ਬਾਹਰ ਵੀ ਕੱਢਿਆ। ਸੋ ਉਪਰੋਕਤ ਸੰਭਲ ਦੀ ਘਟਨਾ ਅਤੇ ਹਾਈਕੋਰਟ ਦੇ ਜੱਜ ਦਾ ਬਿਆਨ ਸਾਬਤ ਕਰਦਾ ਹੈ ਕਿ ਸਾਡੇ ਦੇਸ਼ ਦੇ ਹਾਕਮ ਵੀ ਜਰਮਨ ਦੇ ਤਾਨਾਸ਼ਾਹ ਹਿਟਲਰ ਦੇ ਪਦ-ਚਿੰਨ੍ਹਾਂ 'ਤੇ ਚੱਲਦੇ ਹੋਏ ਸਾਡੇ ਦੇਸ਼ ਨੂੰ ਇੱਕ ਹਿੰਦੂ ਫਾਸ਼ੀ ਰਾਜ ਤੇ ਦੇਸ਼ 'ਚ ਤਬਦੀਲ ਕਰਨ ਵੱਲ ਵਧ ਰਹੇ ਹਨ। ਇਸ ਲਈ ਸਾਰੀਆਂ ਅਗਾਂਹਵਧੂ ਤੇ ਲੋਕ-ਪੱਖੀ ਤਾਕਤਾਂ ਦਾ ਇਹ ਫਰਜ਼ ਨਿਭਾਉਣਾ ਬਣਦਾ ਹੈ ਕਿ ਉਹ ਦੇਸ਼ ਨੂੰ ਇੱਕ-ਮੁੱਠ ਅਤੇ ਇਸਨੂੰ ਵੱਖੋ-ਵੱਖਰੀਆਂ ਕੌਮੀਅਤਾਂ ਵਾਲਾ ਦੇਸ਼ ਬਣਾਈ ਰੱਖਣ ਅਤੇ ਲੋਕਾਂ ਦੇ ਜਮਹੂਰੀ ਹੱਕਾਂ 'ਤੇ ਪੈ ਰਹੇ ਡਾਕਿਆਂ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਦੇ ਹੋਏ ਅੱਗੇ ਆਉਣ ਤਾਂ ਕਿ ਇੱਥੇ ਇਨਸਾਨੀਅਤ ਦਾ ਵਜੂਦ ਕਾਇਮ ਰਹਿ ਸਕੇ। ਜੇ ਅੱਜ ਇਹ ਨਹੀਂ ਕੀਤਾ ਜਾਂਦਾ ਤਾਂ ਸਾਡੇ ਦੇਸ਼ 'ਚ ਵੀ ਨਰ-ਸੰਘਾਰ ਹੋਵੇਗਾ। ਇਹ ਸਾਡੇ ਦੇਸ਼ ਲਈ ਨਾ-ਕਾਬਲੇ ਬਰਦਾਸ਼ਤ ਤਾਂ ਹੋਵੇਗਾ ਹੀ, ਨਾਲ ਦੀ ਨਾਲ ਅੱਜ ਦੀਆਂ ਪੀੜ੍ਹੀਆਂ ਦੇ ਮੱਥੇ 'ਤੇ ਇੱਕ ਕਲੰਕ ਵੀ ਹੋਵੇਗਾ। ਸਾਡੇ ਦੇਸ਼ ਦੇ ਇਨ੍ਹਾਂ ਦਿਨਾਂ ਦਾ

**ਬਾਕੀ ਪੰਨਾ 22 'ਤੇ**

# ਅਨੋਖਾ ਸਫ਼ਰ



- ਰਣਧੀਰ ਗਿੱਲਪੱਤੀ

ਜ਼ਰਾ ਸੋਚ ਕੇ ਦੇਖੋ ਕਿ ਕੀ ਇੱਕੋ ਕਾਰ ਵਿੱਚ ਇਕੱਠੇ ਸਫ਼ਰ ਕਰਦੇ ਹੋਏ ਦੋ ਮੁਸਾਫ਼ਰਾਂ ਦਾ ਵੱਖ ਵੱਖ ਰਫ਼ਤਾਰ ਨਾਲ ਵੱਖ ਵੱਖ ਦੂਰੀ ਤੈਅ ਕਰਨਾ ਸੰਭਵ ਹੈ, ਤੁਹਾਨੂੰ ਇਹ ਸਵਾਲ ਹੀ ਬੇਹੂਦਾ ਲਗਦਾ ਹੋਵੇਗਾ ਤੇ ਤੁਸੀਂ ਸਵਾਲ ਕਰਨ ਵਾਲੇ ਦੀ ਦਿਮਾਗੀ ਹਾਲਤ ਬਾਰੇ ਸ਼ੱਕ ਕਰਨ ਲੱਗੋਗੇ । ਚਲੋ ਇਹ ਨਾ ਸਹੀ, ਹੁਣ ਜੇਕਰ ਇੱਕੋ ਬੱਸ ਵਿੱਚ ਇੱਕ ਮੁਸਾਫ਼ਰ ਡਰਾਈਵਰ ਦੇ ਨਾਲ ਵਾਲੀ ਸੀਟ ’ਤੇ ਬੈਠਾ ਹੋਵੇ ਤੇ ਦੂਜਾ ਸਭ ਤੋਂ ਪਿਛਲੀ ਸੀਟ ’ਤੇ ਬੈਠੇ ਤਾਂ ਕੀ ਉਹ ਦੋਵੇਂ ਵੱਖ ਵੱਖ ਗਤੀ ’ਤੇ ਚਲਦੇ ਹੋਏ ਅਲੱਗ ਅਲੱਗ ਦੂਰੀ ਤੈਅ ਕਰ ਸਕਦੇ ਹਨ, ਹੁਣ ਤੁਹਾਨੂੰ ਸਵਾਲ ਕਰਨ ਵਾਲੇ ’ਤੇ ਖਿਝ ਆਉਣ ਲੱਗੇਗੀ ਕਿਉਂਕਿ ਕਿਸੇ ਇੱਕੋ ਵਾਹਨ ’ਤੇ ਸਵਾਰ ਹੋ ਕੇ ਯਾਤਰਾ ਕਰਨ ਵਾਲੇ ਵਿਅਕਤੀ ਬਰਾਬਰ ਗਤੀ ’ਤੇ ਚਲਦੇ ਹੋਏ ਬਰਾਬਰ ਦੀ ਦੂਰੀ ਤੈਅ ਕਰਦੇ ਹਨ।

ਪਰ ਪ੍ਰਿਥਵੀ ਦੀ ਆਪਣੀ ਧੁਰੀ ਦੁਆਲੇ ਘੁੰਮਣ ਦੀ ਦੈਨਿਕ ਗਤੀ ਦੇ ਜ਼ਰੀਏ ਵੱਖ ਵੱਖ ਖੇਤਰਾਂ ਦੇ ਜੀਵਾਂ ਵਾਸਤੇ ਉਪਰੋਕਤ ਕਾਰ ਜਾਂ ਬਸ ਵਾਲਾ ਫਾਰਮੂਲਾ ਲਾਗੂ ਨਹੀਂ ਹੁੰਦਾ। ਇੱਕ ਸਮਾਨ ਸਮੇਂ ਦੌਰਾਨ ਭੂਮੱਧ ਰੇਖਾ ਦੇ ਨਜ਼ਦੀਕ ਰਹਿਣ ਵਾਲੇ ਲੋਕਾਂ ਦੇ ਮੁਕਾਬਲੇ ਧਰੁਵਾਂ ਨੇੜਲੇ ਲੋਕ ਘੱਟ ਰਫ਼ਤਾਰ ਨਾਲ ਘੱਟ ਫਾਸਲਾ ਤੈਅ ਕਰਦੇ ਹਨ। ਆਓ ਇਸ ਤੱਥ ਨੂੰ ਸਮਝਣ ਵਾਸਤੇ ਕੁੱਝ ਮਿਸਾਲਾਂ ’ਤੇ ਝਾਤ ਮਾਰੀਏ। ਸਾਡੇ ਵਿੱਚੋਂ ਬਹੁਤਿਆਂ ਨੇ ਕਿਸਾਨਾਂ ਨੂੰ ਬਲਦਾਂ ਨਾਲ ਫਸਲ ਦੀ ਗਹਾਈ ਕਰਦੇ ਦੇਖਿਆ ਹੋਵੇਗਾ । ਤਿੰਨ ਜਾਂ ਚਾਰ ਬਲਦ ਇੱਕੋ ਰੱਸੇ ਦੀ ਪੰਜਾਲੀ ਵਿੱਚ ਜੁੜ ਕੇ ਗੋਲ ਘੇਰੇ ਵਿੱਚ ਘੁੰਮਦੇ ਹੋਏ ਗਹਾਈ ਕਰਨ ਲਗਦੇ ਹਨ ਤਾਂ ਸਭ ਤੋਂ ਉਤਲੇ ਪਾਸੇ ਜੁੜੇ ਬਲਦ ਨੂੰ ਸਭ ਤੋਂ ਜ਼ਿਆਦਾ ਤੇਜ਼ ਚਲਦੇ ਹੋਏ ਜਿਆਦਾ ਫ਼ਾਸਲਾ ਤੈਅ ਕਰਨਾ ਪੈਂਦਾ ਹੈ ਕਿਉਂਕਿ ਉਸ ਨੂੰ ਹੇਠਲੇ ਬਲਦ ਦੇ ਮੁਕਾਬਲੇ ਵੱਡਾ ਘੇਰਾ ਤੈਅ ਕਰਨਾ ਪੈਂਦਾ ਹੈ । ਇਸਦੀ ਨਿਸਬਤ ਸਭ ਤੋਂ ਹੇਠਲੇ ਪਾਸੇ ਵਾਲੇ ਬਲਦ ਦੀ ਰਫ਼ਤਾਰ ਤੇ ਤੈਅ ਕੀਤਾ ਫਾਸਲਾ ਦੋਵੇਂ ਘੱਟ ਹੁੰਦੇ ਹਨ। ਇਹ ਵਰਤਾਰਾ ਟਰੈਕਟਰ ਨਾਲ ਗਹਾਈ ਕਰਦੇ ਸਮੇਂ ਅੰਦਰਲੇ ਪਾਸੇ ਦੇ ਪਹੀਆਂ ਦੀ ਨਿਸਬਤ ਬਾਹਰਲੇ ਪਾਸੇ ਦੇ ਪਹੀਆਂ ਨੂੰ ਵੱਧ ਫਾਸਲਾ ਤੈਅ ਕਰਦੇ ਹੋਏ ਵੀ ਦੇਖ ਸਕਦੇ ਹਾਂ। ਇਸੇ ਤਰ੍ਹਾਂ ਖੇਡ ਮੈਦਾਨ ਦੀ ਅੰਡਾਕਾਰ ਟਰੈਕ ਵਿੱਚ ਦੌੜ ਲਈ ਤਿਆਰ ਖੜ੍ਹੇ ਅਥਲੀਟਾਂ ਦੀ ਸ਼ੁਰੂਆਤੀ ਸਥਿਤੀ ਵੀ ਇਸ ਗੱਲ ਨੂੰ ਸਮਝਣ ਵਿੱਚ ਸਹਾਈ ਹੋ ਸਕਦੀ ਹੈ। ਟਰੈਕ ਦੀ ਅੰਦਰਲੀ ਲੇਨ ਵਿੱਚ ਖੜ੍ਹੇ ਦੌੜਾਕ ਵੱਲੋਂ ਤੈਅ ਕੀਤੀ ਜਾਣ ਵਾਲੀ ਦੂਰੀ ਨੂੰ ਦੂਜੇ ਦੌੜਾਕਾਂ ਦੇ ਬਰਾਬਰ ਰੱਖਣ ਵਾਸਤੇ ਬਾਹਰਲੀਆਂ ਲੇਨਾਂ ਦੇ ਦੌੜਾਕਾਂ ਨੂੰ ਤਰਤੀਬਵਾਰ ਥੋੜ੍ਹਾ ਥੋੜ੍ਹਾ ਅੱਗੇ ਕਰਕੇ ਖੜ੍ਹਾਇਆ ਜਾਂਦਾ ਹੈ ਕਿਉਂਕਿ ਬਾਹਰ ਵੱਲ ਜਾਂਦੀਆਂ ਲੇਨਾਂ ਦਾ ਘੇਰਾ ਵਧਦਾ ਜਾਂਦਾ ਹੈ।

ਆਓ ਹੁਣ ਪ੍ਰਿਥਵੀ ਦੇ ਮਾਮਲੇ ਨੂੰ ਵਿਚਾਰੀਏ। ਸਾਡੀ ਪ੍ਰਿਥਵੀ ਲਗਭਗ ਸੰਤਰੇ ਜਾਂ ਨਾਰੰਗੀ ਵਾਂਗ ਗੋਲ ਹੈ ਤੇ ਇਸਦੀ ਆਪਣੀ ਧੁਰੀ ਦੁਆਲੇ ਘੁੰਮਣ ਦੀ ਤੇਜ਼ ਰਫਤਾਰ ਕਾਰਣ ਇਹ ਵਿਚਕਾਰੋਂ ਕੁੱਝ ਉਭਰੀ ਹੋਈ ਹੈ। ਇਸਦੇ ਵੱਖ ਵੱਖ ਖੇਤਰਾਂ ਦੀ ਸਟੀਕ ਨਿਸ਼ਾਨ ਦੇਹੀ ਤੇ ਜਾਣਕਾਰੀ ਲਈ ਇਸਨੂੰ ਵਿਗਿਆਨੀਆਂ ਨੇ ਪੂਰਬ ਪੱਛਮ ਤੇ ਉਤਰ ਦੱਖਣ ਦਿਸ਼ਾਵਾਂ ਵੱਲ ਫ਼ਰਜ਼ੀ ਰੇਖਾਵਾਂ ਨਾਲ ਵੰਡਿਆ ਹੋਇਆ ਹੈ। ਪ੍ਰਿਥਵੀ ਦੇ ਐਨ ਵਿਚਕਾਰੋਂ ਇੱਕ ਫ਼ਰਜ਼ੀ ਲਾਈਨ ਭੂ-ਮੱਧ ਰੇਖਾ (Equator) ਲੰਘਦੀ ਹੈ ਜੋ ਇਸਨੂੰ ਉਤਰੀ ਤੇ ਦੱਖਣੀ ਦੇ ਅਰਧ ਗੋਲਿਆਂ ਵਿੱਚ ਵੰਡਦੀ ਹੈ। ਲੰਡਨ ਵਿੱਚੋਂ ਲੰਘਦੀ ਤੇ ਦੋਵਾਂ ਧਰੁਵਾਂ ਤੱਕ ਪਹੁੰਚਦੀ ਫ਼ਰਜ਼ੀ ਰੇਖਾ ਜ਼ੀਰੋ ਮੈਰੀਡੀਅਨ ਹੈ ਤੇ ਇਸਦੇ 180 ਦਰਜੇ ਪੂਰਬ ਵੱਲ ਤੇ 180 ਦਰਜੇ ਪੱਛਮ ਵੱਲ ਦੋਵਾਂ ਧਰੁਵਾਂ ਨੂੰ ਜੋੜਨ ਵਾਲੀਆਂ ਰੇਖਾਵਾਂ ਹਨ ਜਿਨ੍ਹਾਂ ਨੂੰ ਦੇਸ਼ਾਂਤਰ ਰੇਖਾਵਾਂ (Longitudes) ਕਹਿੰਦੇ ਹਨ । ਇਸਤੋਂ ਬਿਨ੍ਹਾਂ ਭੂ-ਮੱਧ ਰੇਖਾ ਦੇ ਸਮਾਨਅੰਤਰ ਉੱਤਰੀ ਅਤੇ ਦੱਖਣੀ ਧਰੁਵ ਵੱਲ 90-90 ਦਰਜੇ ਤੱਕ ਫ਼ਰਜ਼ੀ ਰੇਖਾਵਾਂ ਮਿਥੀਆਂ ਗਈਆਂ ਹਨ ਜਿਨ੍ਹਾਂ ਨੂੰ ਅਕਸ਼ਾਂਸ਼ ਰੇਖਾਵਾਂ (Latitudes) ਕਿਹਾ ਜਾਂਦਾ ਹੈ । ਭੂ-ਮੱਧ ਰੇਖਾ ਉੱਪਰ ਪ੍ਰਿਥਵੀ ਦਾ ਘੇਰਾ 40075,017 ਕਿਲੋਮੀਟਰ ਹੈ। ਪ੍ਰਿਥਵੀ ਦਾ ਧਰਾਤਲ ਗੋਲ ਹੋਣ ਕਰਕੇ ਭੂ-ਮੱਧ ਰੇਖਾ ਤੋਂ ਉਤਰੀ ਜਾਂ ਦੱਖਣੀ ਧਰੁਵਾਂ ਵੱਲ ਵਧਦੇ ਅਕਸ਼ਾਂਸ਼ਾਂ ’ਤੇ ਇਹ ਘੇਰਾ ਘਟਦਾ ਜਾਂਦਾ ਹੈ। ਮਿਸਾਲ ਦੇ ਤੌਰ ’ਤੇ ਭੂ-ਮੱਧ ਰੇਖਾ ਤੋਂ 45 ਡਿਗਰੀ ਉੱਤਰੀ ਤੇ ਦੱਖਣੀ ਅਕਸ਼ਾਂਸ਼ਾਂ ’ਤੇ ਪ੍ਰਿਥਵੀ ਦਾ ਘੇਰਾ 28290 ਕਿਲੋਮੀਟਰ ਅਤੇ 60 ਦਰਜੇ ਅਕਸ਼ਾਂਸ਼ਾਂ ’ਤੇ 19200 ਕਿਲੋਮੀਟਰ ਹੀ ਰਹਿ ਜਾਂਦਾ ਹੈ। ਇਸ ਤੋਂ ਉੱਪਰ ਧਰੁਵਾਂ ਵੱਲ ਘੇਰਾ ਹੋਰ ਵੀ ਘੱਟ ਜਾਂਦਾ ਹੈ।

ਅਸੀਂ ਜਾਣਦੇ ਹਾਂ ਕਿ ਪ੍ਰਿਥਵੀ ਆਪਣੀ ਧੁਰੀ ਦੁਆਲੇ ਲਗਭਗ 24 ਘੰਟਿਆਂ ਵਿੱਚ ਇੱਕ ਚੱਕਰ ਪੂਰਾ ਕਰਦੀ ਹੈ। ਭੂ-

ਮੱਧ ਰੇਖਾ 'ਤੇ ਇਹ 24 ਘੰਟੇ ਵਿੱਚ ਕਰੀਬ 1669 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ 40075.017 ਕਿਲੋਮੀਟਰ ਫਾਸਲਾ ਤੈਅ ਕਰਦੀ ਹੈ । ਇਸਦਾ ਮਤਲਬ ਇਹ ਹੋਇਆ ਕਿ ਭੂ-ਮੱਧ ਰੇਖੀ ਖੇਤਰਾਂ ਵਿੱਚ ਰਹਿਣ ਵਾਲੇ ਲੋਕ ਵੀ ਉਕਤ ਰਫ਼ਤਾਰ ਨਾਲ ਇੰਨਾ ਹੀ ਸਰ ਕਰਦੇ ਹਨ । ਪਰ 45 ਦਰਜੇ ਅਕਸ਼ਾਂਸ਼ ਉੱਤਰ ਅਤੇ ਦੱਖਣ ਵਿੱਚ ਰਹਿਣ ਵਾਲੇ ਲੋਕ 24 ਘੰਟਿਆਂ ਵਿੱਚ 1178.75 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਸਿਰਫ਼ 28290 ਕਿਲੋਮੀਟਰ ਫਾਸਲਾ ਤੈਅ ਕਰਦੇ ਹਨ । ਇਸੇ ਤਰ੍ਹਾਂ 60 ਦਰਜੇ ਉੱਤਰ ਤੇ ਦੱਖਣ ਅਕਸ਼ਾਂਸ ਖੇਤਰਾਂ ਦੇ ਵਸਨੀਕ ਹੋਰ ਵੀ ਘੱਟ ਕੇਵਲ 800 ਕਿਲੋਮੀਟਰ ਪ੍ਰਤੀ ਘੰਟੇ ਦੀ ਗਤੀ ਨਾਲ ਚੌਵੀ ਘੰਟਿਆਂ ਵਿੱਚ 19200 ਕਿਲੋਮੀਟਰ ਸਫ਼ਰ ਕਰਦੇ ਹਨ। ਇਸ ਹਿਸਾਬ ਨਾਲ ਦੇਖਿਆਂ ਕਰੀਬ 31 ਦਰਜੇ ਉੱਤਰੀ ਅਕਸ਼ਾਂਸ਼ ਵਿੱਚ ਰਹਿ ਰਹੇ ਅਸੀਂ ਪੰਜਾਬ ਦੇ ਵਸਨੀਕ ਭੂ-ਮੱਧ ਰੇਖਾ ਖੇਤਰ ਦੇ ਨੇੜੇ ਸਥਿਤ ਕੇਰਲਾ ਦੇ ਲੋਕਾਂ ਨਾਲੋਂ ਘੱਟ ਗਤੀ ਤੇ ਘੁੰਮਦੇ ਹਾਂ ਅਤੇ 34.22 ਦਰਜੇ 'ਤੇ ਸਥਿਤ ਲਦਾਖ ਵਾਲੇ ਸਾਡੇ ਨਾਲੋਂ ਵੀ ਹੌਲੀ ਘੁੰਮਦੇ ਹਨ। ਕਰੀਬ 56 ਦਰਜੇ ਉੱਤਰ ਵੱਲ ਸਥਿਤ ਮਾਸਕੋ ਦੇ ਵਾਸੀ ਹੋਰ ਵੀ ਜ਼ਿਆਦਾ ਸੁਸਤ ਰਫ਼ਤਾਰ 'ਤੇ ਚਲਦੇ ਹੋਏ ਭੂਮੱਧੀ ਖੇਤਰ ਦੇ ਮੁਕਾਬਲੇ ਕਰੀਬ ਅੱਧੀ ਰਫ਼ਤਾਰ ਨਾਲ ਹੀ ਪ੍ਰਿਥਵੀ ਦੀ ਦੈਨਿਕ ਗਤੀ ਦਾ ਇੱਕ ਚੱਕਰ ਪੂਰਾ ਕਰਦੇ ਹਨ। ਦੱਖਣੀ ਧਰੁਵ ਦੇ ਦੁਆਲੇ ਸਥਿਤ ਅੰਟਾਰਕਟਿਕਾ ਮਹਾਂਦੀਪ ਵਿੱਚ ਖੋਜ ਕਾਰਜਾਂ ਲਈ ਗਏ ਵਿਗਿਆਨੀ ਅਤੇ ਉਤਰੀ ਧਰੁਵ ਦੇ ਦੁਆਲੇ ਸਥਿਤ ਆਰਕਟਿਕ ਸਾਗਰ ਦੇ ਬਰਫਾਨੀ ਖੇਤਰ ਦੇ ਜੀਵ ਭੂ-ਮੱਧ ਰੇਖੀ ਖੇਤਰ ਦੀ ਨਿਸਬਤ ਬਹੁਤ ਘੱਟ ਗਤੀ ਨਾਲ ਪ੍ਰਿਥਵੀ ਦੀ ਧੁਰੀ ਦੁਆਲੇ ਚੱਕਰ ਪੂਰਾ ਕਰਦੇ ਹਨ। ਇਸ ਤਰ੍ਹਾਂ ਅਸੀਂ ਦੇਖ ਸਕਦੇ ਹਾਂ ਕਿ ਇੱਕੋ ਪ੍ਰਿਥਵੀ ਤੇ ਸਵਾਰ ਲੋਕ ਵੱਖ ਵੱਖ ਗਤੀ ਨਾਲ ਸਫ਼ਰ ਕਰਦੇ ਹੋਏ ਵੱਖ ਵੱਖ ਫਾਸਲਾ ਤੈਅ ਕਰ ਰਹੇ ਹਨ। ਇਹ ਵੱਖਰੀ ਗੱਲ ਹੈ ਕਿ ਪ੍ਰਿਥਵੀ ਦੇ ਧਰਾਤਲ ਤੇ ਰਹਿੰਦੇ ਹੋਏ ਅਸੀਂ ਇਸਦੀ ਦੈਨਿਕ ਗਤੀ ਨਾਲ ਇੱਕਮਿੱਕ ਹੋਏ ਰਹਿੰਦੇ ਹਾਂ ਤੇ ਸਾਨੂੰ ਇਸ ਸਫ਼ਰ ਦਾ ਭੋਰਾ ਭਰ ਵੀ ਅਹਿਸਾਸ ਨਹੀਂ ਹੁੰਦਾ

98556-56156

## ਨਸੀਹਤ

ਕੱਖ ਨਹੀਓਂ ਬਣਨਾ ਮਾਲਾ ਫੜ੍ਹਿਆਂ।
ਰੋਜ਼ੇ ਰੱਖਿਆਂ, ਗੀਤਾ ਪੜ੍ਹਿਆਂ।
ਨਾ ਕਰ ਵਿਹਲਾ ਬੈਠ ਦੁਆਵਾਂ,
ਫੜ ਲੈ ਰੰਬਾ , ਛੰਗ ਲੈ ਬਾਹਵਾਂ।

ਰੋ ਨਾ ਬਹਿ ਕੇ ਤਕਦੀਰ ਨੂੰ,
ਕੁਝ ਹੱਥ ਪੈਰ ਹਿਲਾ।
ਵੇਖ ਉਨ੍ਹਾਂ ਦੀਆਂ ਹਿੰਮਤਾਂ ਨੂੰ,
ਜਿਨ੍ਹਾਂ ਰੇਤੜ ਲਏ ਖਿੜਾ।

**-ਦਰਸ਼ਨ ਸਿੰਘ ਆਵਾਰਾ**

## ਆਸ਼ਾਵਾਦ



ਮੈਨੂੰ ਆਪਣੇ ਦੇਸ਼ ਦੇ ਭਵਿੱਖ 'ਤੇ ਯਕੀਨ ਹੈ। ਮੈਂ ਦੁਨੀਆਂ ਭਰ ਦੀ ਮਨੁੱਖਤਾ ਨੂੰ ਕਰਵਟ ਲੈਂਦੀ ਵੇਖ ਰਿਹਾ ਹਾਂ। ਮੈਨੂੰ ਮਨੁੱਖ ਦੀ ਮਿਹਨਤ ਤੇ ਉਸਦੇ ਬਲਬੂਤੇ 'ਤੇ ਵਿਸ਼ਵਾਸ ਹੈ। ਇਸੇ ਲਈ ਮੈਂ ਆਸ਼ਾਵਾਦੀ ਹਾਂ। ਤੁਸੀਂ ਹਰ ਗੱਲ ਲਈ 'ਰੱਬ' ਵੱਲ ਵੇਖਦੇ ਹੋ, ਇਸੇ ਕਾਰਣ ਤੁਸੀਂ ਕਿਸਮਤਵਾਦੀ ਤੇ ਨਿਰਾਸ਼ਾਵਾਦੀ ਹੋ। ਕਿਸਮਤਵਾਦ ਮਿਹਨਤ ਤੋਂ ਭੱਜਣ ਦਾ ਇੱਕ ਰਸਤਾ ਹੈ। ਕਮਜ਼ੋਰ, ਕਾਇਰ ਤੇ ਭਗੌੜੇ ਲੋਕਾਂ ਦੀ ਆਖਰੀ ਪਨਾਹ ਹੈ।

## ਜ਼ਿੰਦਗੀ ਦਾ ਮਕਸਦ



ਮਹਾਂ ਪੁਰਖਾਂ ਦੀਆਂ **ਜ਼ਿੰਦਗੀਆਂ** ਵਿੱਚ ਇੱਕ ਗੱਲ ਸਾਂਝੀ ਹੈ : ਹਰ ਕਾਮਯਾਬ ਬੰਦਾ ਆਪਣੀ ਜ਼ਿੰਦਗੀ ਦਾ ਮਕਸਦ ਤੈਅ ਕਰਕੇ ਟੁਰਦਾ ਹੈ। ਪੂਰੇ ਜੀਵਨ ਵਾਸਤੇ ਟੀਚਾ ਮਿਥਦਾ ਹੈ। ਆਪਣਾ ਧਿਆਨ, ਪੂਰੀ ਤਾਕਤ, ਇੱਕ ਨਿਸਚਿਤ ਉਦੇਸ਼ ਨੂੰ ਪ੍ਰਾਪਤ ਕਰਨ 'ਤੇ ਕੇਂਦਰਤ ਕਰ ਦਿੰਦਾ ਹੈ। ਜੇ ਜੀਵਨ ਇੱਕ ਸਫ਼ਰ ਹੈ ਤਾਂ ਇਸ ਦੀ ਮੰਜ਼ਿਲ ਜਰੂਰ ਸਾਫ਼ ਦਿਸਣੀ ਚਾਹੀਦੀ ਹੈ। ਭਾਵੇਂ ਇਹ ਮੰਜ਼ਿਲ ਕਿੰਨੀ ਵੀ ਦੂਰ ਹੋਵੇ, ਉਸ ਤੱਕ ਅੱਪੜਨਾ ਕਿੰਨਾ ਵੀ ਮੁਸ਼ਕਲ ਹੋਵੇ। ਇੱਕ ਸਫ਼ਲ ਪੁਰਖ਼ ਆਪਣੇ ਮਕਸਦ ਨੂੰ ਕਦੇ ਵੀ ਅੱਖੋਂ ਓਹਲੇ ਨਹੀਂ ਕਰਦਾ।

**ਨਾਟਕਕਾਰ**
**ਚਰਨ ਦਾਸ ਸਿੱਧੂ**
**'ਸਾਹਿਤਕ ਸਵੈਜੀਵਨੀ' 'ਚੋਂ**

*****

ਬੱਚਿਆਂ ਵੱਲੋਂ ਸੋਸ਼ਲ ਮੀਡੀਆ ਵਰਤਣ ਦਾ ਮਸਲਾ

# ਆਸਟ੍ਰੇਲੀਆ ਨੇ ਪਾਸ ਕੀਤਾ ਸਖ਼ਤ ਕਾਨੂੰਨ

- ਰਾਜਪਾਲ ਸਿੰਘ

ਬੱਚਿਆਂ ਨੂੰ ਇੰਟਰਨੈੱਟ ਉੱਤੇ ਸੋਸ਼ਲ ਸਾਈਟਸ ਦੇਖਣ ਤੋਂ ਰੋਕਣ ਲਈ ਆਸਟ੍ਰੇਲੀਆ ਸਰਕਾਰ ਵੱਲੋਂ ਲਿਆਂਦਾ ਜਾ ਰਿਹਾ ਕਾਨੂੰਨ ਦੁਨੀਆ ਭਰ ਵਿੱਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਇਹ ਮਸਲਾ ਸਾਰੀ ਦੁਨੀਆ ਵਿੱਚ ਭਖਦਾ ਮਸਲਾ ਬਣਿਆ ਹੋਇਆ ਹੈ ਕਿ ਬੱਚੇ ਸੋਸ਼ਲ ਮੀਡੀਆ ਉੱਤੇ ਬਹੁਤ ਸਮਾਂ ਬਰਬਾਦ ਕਰਦੇ ਹਨ। ਇਸ ਤੋਂ ਵੀ ਅੱਗੇ ਉਹ ਇਨ੍ਹਾਂ ਸਾਈਟਾਂ ਉੱਤੇ ਕਾਮੁਕ ਦ੍ਰਿਸ਼ ਦੇਖਦੇ ਹਨ, ਹਿੰਸਾ ਵਾਲੀਆਂ ਫਿਲਮਾਂ ਦੇਖਦੇ ਹਨ, ਅਜਿਹਾ ਕੁੱਝ ਦੇਖਦੇ ਹਨ ਜੋ ਉਨ੍ਹਾਂ ਨੂੰ ਖ਼ੁਦਕਸ਼ੀ ਅਤੇ ਨਸ਼ਿਆਂ ਵੱਲ ਪ੍ਰੇਰਦਾ ਹੈ। ਇਸ ਸਭ ਕਾਸੇ ਨਾਲ ਉਨ੍ਹਾਂ ਦੀ ਮਾਨਸਿਕਤਾ ਵਿੱਚ ਵੱਡੇ ਵਿਗਾੜ ਪੈਦਾ ਹੋ ਰਹੇ ਹਨ। ਉਨ੍ਹਾਂ ਵਿੱਚ ਕਿਤਾਬਾਂ ਪੜ੍ਹਨ ਦਾ ਰੁਝਾਨ ਘਟ ਰਿਹਾ ਹੈ। ਉਹ ਖੇਡਣ ਕੁੱਦਣ ਦੀ ਬਜਾਏ ਸਾਰਾ ਦਿਨ ਮੋਬਾਈਲ ਲੈ ਕੇ ਬੈਠੇ ਰਹਿੰਦੇ ਹਨ। ਅਜਿਹੇ ਹਾਨੀਕਾਰਕ ਅਸਰਾਂ ਨੂੰ ਵੇਖਦੇ ਹੋਏ ਹੋਰ ਦੇਸ਼ਾਂ ਵੱਲੋਂ ਵੀ ਬੱਚਿਆਂ ਨੂੰ ਹਾਨੀਕਾਰਕ ਮੈਟਰ ਦੇਖਣ ਤੋਂ ਰੋਕਣ ਲਈ ਕੁੱਝ ਨਿਯਮ ਬਣਾਏ ਗਏ ਹਨ ਪਰ ਉਹ ਖਾਸ ਪ੍ਰਭਾਵਕਾਰੀ ਸਾਬਤ ਨਹੀਂ ਹੋਏ ਹਨ। ਹੁਣ ਆਸਟ੍ਰੇਲੀਆਈ ਸਰਕਾਰ ਵੱਲੋਂ ਲਿਆਂਦਾ ਜਾ ਰਿਹਾ ਕਾਨੂੰਨ ਬਹੁਤ ਸਖਤ ਹੈ ਜਿਸ ਕਰਕੇ ਇਸ ਬਾਰੇ ਸੰਸਾਰ ਪੱਧਰ ’ਤੇ ਚਰਚਾ ਛਿੜੀ ਹੋਈ ਹੈ।

**ਨਵਾਂ ਆਸਟ੍ਰੇਲੀਆਈ ਕਾਨੂੰਨ ਕੀ ਹੈ** ਇਸ ਸਬੰਧੀ ਆਸਟ੍ਰੇਲੀਆ ਦੀ ਪਾਰਲੀਮੈਂਟ ਵਿੱਚ 21 ਨਵੰਬਰ ਨੂੰ ਬਿਲ ਪੇਸ਼ ਕੀਤਾ ਗਿਆ। ਇਹ ਬਿਲ 16 ਸਾਲ ਤੋਂ ਘੱਟ ਉਮਰ ਵਾਲੇ ਬੱਚਿਆਂ ਨੂੰ ਸੋਸ਼ਲ ਮੀਡੀਆ ਪਲੇਟਫਾਰਮਾਂ ਜਿਵੇਂ ਕਿ ਫੇਸਬੁੱਕ, ਸਨੈਪਚੈਟ, ਇੰਸਟਾਗ੍ਰਾਮ, ਐਕਸ ਅਤੇ ਟਿੱਕ ਟਾਕ ਆਦਿ ਵਰਤਣ ਉੱਤੇ ਰੋਕ ਲਾਉਂਦਾ ਹੈ। ਇਸ ਰੋਕ ਨੂੰ ਲਾਗੂ ਕਰਨ ਲਈ ਇਹ ਪਲੇਟਫਾਰਮ ਚਲਾਉਣ ਵਾਲੀਆਂ ਸੋਸ਼ਲ ਮੀਡੀਆ ਕੰਪਨੀਆਂ ਦੀ ਜ਼ਿੰਮੇਵਾਰੀ ਲਗਾਈ ਗਈ ਹੈ। ਜੇ ਕੋਈ ਕੰਪਨੀ ਇਸ ਰੋਕ ਨੂੰ ਲਾਗੂ ਕਰਨ ਵਿੱਚ ਅਸਫਲ ਰਹਿੰਦੀ ਹੈ ਤਾਂ ਉਸ ਉੱਤੇ 5 ਕਰੋੜ ਆਸਟ੍ਰੇਲੀਆਈ ਡਾਲਰ ਤੱਕ ਦੇ ਜੁਰਮਾਨੇ ਦੀ ਵਿਵਸਥਾ ਰੱਖੀ ਗਈ ਹੈ। ਉਨ੍ਹਾਂ ਕੰਪਨੀਆਂ ਨੂੰ ਕਿਹਾ ਗਿਆ ਹੈ ਕਿ ਉਹ ਅਜਿਹੀਆਂ ਤਕਨੀਕਾਂ ਲਾਗੂ ਕਰਨ ਜਿਸ ਨਾਲ ਵਰਤਣ ਵਾਲੇ ਦੀ ਉਮਰ ਤਸਦੀਕ ਹੋ ਸਕੇ।

ਆਸਟ੍ਰੇਲੀਆ ਦੀ ਲੋਕ ਸਭਾ ਨੇ 27 ਨਵੰਬਰ ਨੂੰ ਇਸੇ ਬਿਲ ਨੂੰ 13 ਵੋਟਾਂ ਦੇ ਮੁਕਾਬਲੇ 102 ਵੋਟਾਂ ਦੇ ਭਾਰੀ ਬਹੁਮੱਤ ਨਾਲ ਪਾਸ ਕੀਤਾ ਅਤੇ ਅਗਲੇ ਹੀ ਦਿਨ ਆਸਟ੍ਰੇਲੀਆਈ ਸੈਨੇਟ ਨੇ 34-19 ਦੇ ਬਹੁਮੱਤ ਨਾਲ ਪਾਸ ਕਰ ਦਿੱਤਾ। ਇਸ ਨਾਲ ਇਹ ਕਾਨੂੰਨ ਬਣ ਗਿਆ ਹੈ ਪਰ ਸਰਕਾਰ ਨੇ ਇਸ ਨੂੰ ਲਾਗੂ ਕਰਨ ਲਈ ਇੱਕ ਸਾਲ ਦਾ ਸਮਾਂ ਦਿੱਤਾ ਹੈ ਤਾਂ ਜੋ ਸੋਸ਼ਲ ਮੀਡੀਆ ਕੰਪਨੀਆਂ ਇਸ ਨੂੰ ਸਹੀ ਤਰ੍ਹਾਂ ਅਮਲ ਵਿੱਚ ਲਿਆਉਣ ਲਈ ਲੋੜੀਂਦੇ ਪ੍ਰਬੰਧ ਕਰ ਲੈਣ।

**ਲੋਕਾਂ ਦਾ ਪ੍ਰਤੀਕਰਮ**-ਇਸ ਬਿਲ ਨੂੰ ਆਮ ਜਨਤਾ ਵੱਲੋਂ ਸਮਰਥਨ ਮਿਲ ਰਿਹਾ ਹੈ। ਸਰਕਾਰ ਦੀ ਵਿਰੋਧੀ ਪਾਰਟੀ ਨੇ ਵੀ ਇਸ ਬਿਲ ਦੀ ਹਮਾਇਤ ਕੀਤੀ ਹੈ। ਆਸਟ੍ਰੇਲੀਆ ਦੇ ਸਾਰੇ ਸੂਬਿਆਂ ਦੇ ਮੁੱਖ ਆਗੂਆਂ ਨੇ ਵੀ ਇਸ ਨਾਲ ਸਹਿਮਤੀ ਜਤਾਈ ਹੈ। ਜਿਨ੍ਹਾਂ ਕੁੱਝ ਮੈਂਬਰਾਂ ਨੇ ਇਸ ਦੇ ਵਿਰੁੱਧ ਵੋਟ ਪਾਈ ਹੈ ਉਹੋ ਇਸ ਸਮੱਸਿਆ ਨੂੰ ਨਕਾਰ ਨਹੀਂ ਰਹੇ ਪਰ ਉਨ੍ਹਾਂ ਦੇ ਸ਼ੰਕੇ ਹਨ ਕਿ ਇਸ ਕਾਨੂੰਨ ਨਾਲ ਸਰਕਾਰ ਆਮ ਲੋਕਾਂ ਦੀ ਨਿੱਜਤਾ ਵਿੱਚ ਦਖ਼ਲ ਦੇਵੇਗੀ ਜਾਂ ਇਸ ਨੂੰ ਅਮਲ ਵਿੱਚ ਲਾਗੂ ਕਰਨਾ ਮੁਸ਼ਕਿਲ ਹੋਵੇਗਾ।

ਦੂਜੇ ਪਾਸੇ ਸੋਸ਼ਲ ਮੀਡੀਆ ਕੰਪਨੀਆਂ ਇਸਦਾ ਵਿਰੋਧ ਕਰ ਰਹੀਆਂ ਹਨ ਜੋ ਕਿ ਸੁਭਾਵਿਕ ਹੀ ਹੈ। ਸੋਸ਼ਲ ਮੀਡੀਆ ਪਲੇਟਫਾਰਮ ‘ਐਕਸ’ ਦੇ ਮਾਲਕ ਅਤੇ ਚਰਚਿਤ ਖਰਬਪਤੀ ਐਲਨ ਮਸਕ ਨੇ ਇਸ ਬਿਲ ਦੀ ਆਲੋਚਨਾ ਕਰਦੇ ਕਿਹਾ ਹੈ ਕਿ ‘ਇਹ ਪਿਛਲੇ ਦਰਵਾਜ਼ੇ ਰਾਹੀਂ ਸਾਰੇ ਆਸਟ੍ਰੇਲੀਆਈ ਨਾਗਰਿਕਾਂ ਦੀ ਇੰਟਰਨੈੱਟ ਤੱਕ ਪਹੁੰਚ ਨੂੰ ਕੰਟਰੋਲ ਕਰਨ ਦਾ ਯਤਨ ਲੱਗਦਾ ਹੈ।

ਕੁੱਝ ਹੋਰਾਂ ਨੇ 16 ਸਾਲ ਦੀ ਉਮਰ ਹੱਦ ਨੂੰ ਜ਼ਿਆਦਾ ਮੰਨਿਆ ਹੈ। ਵਰਣਨਯੋਗ ਹੈ ਕਿ ਫਰਾਂਸ ਨੇ ਸੋਸ਼ਲ ਮੀਡੀਆ ਵਰਤਣ ਵਾਸਤੇ 15 ਸਾਲ ਦੀ ਉਮਰ ਤੱਕ ਦੇ ਬੱਚਿਆਂ ਲਈ ਮਾਪਿਆਂ ਦੀ ਸਹਿਮਤੀ ਲੈਣ ਦਾ ਨਿਯਮ ਬਣਾਇਆ ਹੋਇਆ ਹੈ। ਜਦ ਕਿ ਅਮਰੀਕਾ ਵਿੱਚ ਮਾਪਿਆਂ ਦੀ ਸਹਿਮਤੀ 13 ਸਾਲ ਦੀ ਉਮਰ ਤੱਕ ਜ਼ਰੂਰੀ ਹੈ। ਪਰ ਜਿਨ੍ਹਾਂ ਦੇਸ਼ਾਂ ਵਿੱਚ ਇਹ ਨਿਯਮ ਬਣੇ ਹੋਏ ਹਨ ਉੱਥੇ ਵੀ ਇਨ੍ਹਾਂ ਦੀ ਬਹੁਤੀ ਪਾਲਣਾ ਨਹੀਂ ਹੁੰਦੀ। ਬੱਚੇ ਉਮਰ ਬਾਰੇ ਗਲਤ ਜਾਣਕਾਰੀ ਭਰ ਕੇ ਆਪਣੇ ਖਾਤੇ ਬਣਾ ਲੈਂਦੇ ਹਨ। ਪਰ ਆਸਟ੍ਰੇਲੀਆ ਨੇ ਕੰਪਨੀਆਂ ਦੀ ਜ਼ਿੰਮੇਵਾਰੀ ਲਾ ਕੇ ਅਤੇ ਭਾਰੀ ਜੁਰਮਾਨੇ ਦਾ ਪ੍ਰਬੰਧ ਕਰਕੇ ਪੱਕੇ ਕੋਕੇ ਜੜ੍ਹ ਦਿੱਤੇ ਹਨ ਜਿਸ ਤੋਂ ਸੋਸ਼ਲ ਮੀਡੀਆ ਕੰਪਨੀਆਂ ਔਖੀਆਂ ਹਨ।

**ਉਮਰ ਦੀ ਪੜਤਾਲ ਕਿਸ ਤਰ੍ਹਾਂ ਹੋ ਸਕਦੀ ਹੈ**-ਇਸ ਕਾਨੂੰਨ ਨੂੰ ਲਾਗੂ ਕਰਨ ਵਿੱਚ ਸਭ ਤੋਂ ਵੱਡਾ ਮਸਲਾ ਸੋਸ਼ਲ ਮੀਡੀਆ ਵਰਤਣ ਵਾਲੇ ਨੌਜਵਾਨ ਦੀ ਉਮਰ ਬਾਰੇ ਤਸਦੀਕ ਕਰਨ ਦਾ ਹੈ। ਕਿਉਂਕਿ ਬੱਚੇ ਆਪਣੀ ਉਮਰ ਸਬੰਧੀ ਗਲਤ ਜਾਣਕਾਰੀ ਦੇ ਸਕਦੇ ਹਨ। ਉਦਾਹਰਣ ਵਜੋਂ ਇੰਸਟਾਗ੍ਰਾਮ ਉੱਤੇ 13 ਸਾਲ ਤੋਂ ਘੱਟ ਉਮਰ ਦਾ ਬੱਚਾ ਆਪਣਾ ਖਾਤਾ ਨਹੀਂ ਬਣਾ ਸਕਦਾ ਜਿਸਦੇ ਲਈ ਬੱਚੇ ਨੇ ਆਪਣੀ ਜਨਮ ਮਿਤੀ ਭਰਨੀ ਹੁੰਦੀ ਹੈ। ਪਰ ਉਹ ਆਪਣੀ ਜਨਮ-ਮਿਤੀ ਸਹੀ ਭਰ ਰਿਹਾ ਹੈ ਜਾਂ ਗਲਤ ਇਸਦੀ ਪੜਤਾਲ ਨਹੀਂ ਕੀਤੀ ਜਾਂਦੀ। ਆਸਟ੍ਰੇਲੀਆਈ ਸਰਕਾਰ ਨੇ ਸੋਸ਼ਲ ਮੀਡੀਆ ਚਲਾਉਣ ਵਾਲੀਆਂ ਕੰਪਨੀਆਂ ਨੂੰ ਇਸਦੀ ਪੜਤਾਲ ਦਾ ਪ੍ਰਬੰਧ ਕਰਨ ਲਈ ਕਿਹਾ ਹੈ। ਇਸ ਪੜਤਾਲ ਲਈ ਜਾਂ ਤਾਂ ਸਰਕਾਰ ਵੱਲੋਂ ਦਿੱਤੇ ਸ਼ਨਾਖ਼ਤੀ ਕਾਰਡ (ਜਿਵੇਂ ਭਾਰਤ ਵਿੱਚ ਆਧਾਰ ਕਾਰਡ ਹੈ) ਦਾ ਵੇਰਵਾ ਭਰਨਾ ਹੋਵੇਗਾ ਜਾਂ ਮੋਬਾਈਲ ਵਿੱਚ ਚਿਹਰੇ ਦੀ ਪਛਾਣ ਵਾਲਾ ਸਾਫਟਵੇਅਰ ਭਰਨਾ ਜ਼ਰੂਰੀ ਹੋਵੇਗਾ। ਅਜਿਹੀ ਪੜਤਾਲ ਦਾ ਪ੍ਰਬੰਧ ਨਾ ਕਰਨ ਉੱਤੇ ਕੰਪਨੀਆਂ ਨੂੰ ਭਾਰੀ ਜੁਰਮਾਨਾ ਕਰਨ ਦੀ ਧਾਰਾ ਜੋੜੀ ਗਈ ਹੈ।

**ਸੋਸ਼ਲ ਮੀਡੀਆ ਦੀ ਦੁਰਵਰਤੋਂ ਦੇ ਮਾੜੇ ਸਿੱਟੇ**-ਸੋਸ਼ਲ ਮੀਡੀਆ ਦੀ ਵਰਤੋਂ ਸਾਰੇ ਸੰਸਾਰ ਵਿੱਚ ਹੀ ਬਹੁਤ ਵਧ ਰਹੀ ਹੈ। ਇਹ ਹੋਰ ਲੋਕਾਂ ਨਾਲ ਜੁੜਨ ਅਤੇ ਉਨ੍ਹਾਂ ਨਾਲ ਵਿਚਾਰ ਸਾਂਝੇ ਕਰਨ ਦਾ ਮਹੱਤਵਪੂਰਨ ਸਾਧਨ ਹੈ। ਪਰ ਇਸਦੀ ਹੱਦੋਂ ਵੱਧ ਵਰਤੋਂ ਬਹੁਤ ਸਾਰੇ ਲੋਕਾਂ ਨੂੰ ਇਸਦੀ ਨਸ਼ੇ ਵਰਗੀ ਆਦਤ ਪਾ ਦਿੰਦੀ ਹੈ। ਉਨ੍ਹਾਂ ਨੂੰ ਜਦ ਇਸ ਤੋਂ ਪਾਸੇ ਕੀਤਾ ਜਾਂਦਾ ਹੈ ਤਾਂ ਨਸ਼ੇੜੀ ਵਾਂਗ ਹੀ ਉਨ੍ਹਾਂ ਨੂੰ ਤੋੜ ਲੱਗਦੀ ਹੈ, ਉਹ ਅਸਲੀ ਦੁਨੀਆ ਤੋਂ ਟੁੱਟੇ ਰਹਿਣ ਲੱਗ ਜਾਂਦੇ ਹਨ, ਨੀਂਦ ਘੱਟ ਲੈਂਦੇ ਹਨ ਅਤੇ ਬਹੁਤ ਸਾਰੇ ਮਾਨਸਿਕ ਵਿਗਾੜ ਪੈਦਾ ਹੋ ਜਾਂਦੇ ਹਨ। ਖਾਸ ਕਰ ਬੱਚੇ ਅਤੇ ਕਿਸ਼ੋਰ ਅਵਸਥਾ ਵਾਲੇ ਨੌਜਵਾਨ ਇਸ ਦੇ ਨੁਕਸਾਨਾਂ ਤੋਂ ਜਾਣੂ ਨਹੀਂ ਹੁੰਦੇ, ਜਿਸ ਕਰਕੇ ਉਹ ਉਪਰੋਕਤ ਵਿਗਾੜਾਂ ਦਾ ਵੱਧ ਸ਼ਿਕਾਰ ਹੁੰਦੇ ਹਨ। ਇਸ ਤੋਂ ਇਲਾਵਾ ਸੋਸ਼ਲ ਮੀਡੀਆ ਵਰਤ ਕੇ ਅਪਰਾਧੀ ਕਿਸਮ ਦੇ ਲੋਕ ਉਨ੍ਹਾਂ ਨੂੰ ਨਸ਼ਿਆਂ ਅਤੇ ਜੁਰਮ ਦੀ ਦੁਨੀਆ ਵੱਲ ਵੀ ਲੈ ਜਾਂਦੇ ਹਨ। ਹਜ਼ਾਰਾਂ ਅਜਿਹੇ ਕੇਸ ਸਾਹਮਣੇ ਆਏ ਹਨ, ਜਿਨ੍ਹਾਂ ਵਿੱਚ ਸ਼ਾਤਰ ਕਿਸਮ ਦੇ ਲੋਕਾਂ ਵੱਲੋਂ ਸੋਸ਼ਲ ਮੀਡੀਆ ਉੱਤੇ ਜਾਹਲੀ ਆਈ.ਡੀ. ਬਣਾ ਕੇ ਘੱਟ ਉਮਰ ਦੀਆਂ ਬੱਚੀਆਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਦੀ ਜ਼ਿੰਦਗੀ ਖ਼ਰਾਬ ਕੀਤੀ ਗਈ ਹੈ।

**ਹੋਰ ਪੱਖ**-ਬਿਨ੍ਹਾਂ ਸ਼ੱਕ ਇੰਟਰਨੈੱਟ ਜਾਣਕਾਰੀ ਦਾ ਵੱਡਾ ਸੋਮਾ ਹੈ ਜਿਸ ਵਿਚਲੀ ਜਾਣਕਾਰੀ ਦੇ ਭੰਡਾਰ ਨੂੰ ਬੱਚੇ ਆਪਣੀ ਪੜ੍ਹਾਈ ਲਈ ਵਰਤ ਸਕਦੇ ਹਨ ਅਤੇ ਵਰਤ ਰਹੇ ਹਨ। ਸੋ ਕੁੱਝ ਲੋਕਾਂ ਦਾ ਇਹ ਕਹਿਣਾ ਹੈ ਕਿ ਸਖ਼ਤ ਕਾਨੂੰਨ ਦੀ ਬਜਾਏ ਇਸ ਦੀ ਸਹੀ ਵਰਤੋਂ ਬਾਰੇ ਬੱਚਿਆਂ ਅਤੇ ਮਾਪਿਆਂ ਨੂੰ ਸਿੱਖਿਅਤ ਕਰਨ ਦੀ ਵੱਧ ਲੋੜ ਹੈ। ਉਹ ਇਹ ਵੀ ਕਹਿੰਦੇ ਹਨ ਕਿ ਅਸੀ ਆਪਣੇ ਬੱਚਿਆਂ ਨੂੰ ਆਧੁਨਿਕ ਤਕਨੀਕਾਂ ਤੋਂ ਵਾਂਝਿਆਂ ਨਹੀਂ ਰੱਖ ਸਕਦੇ। ਇਸ ਤੋਂ ਬਿਨ੍ਹਾਂ ਸਾਡੇ ਵਰਗੇ ਦੇਸ਼ਾਂ ਵਿੱਚ ਅਜਿਹਾ ਕੋਈ ਕਾਨੂੰਨ ਬਣਨ ਦੀ ਸੰਭਾਵਨਾ ਬਹੁਤ ਘੱਟ ਹੈ ਅਤੇ ਜੇ ਬਣ ਵੀ ਜਾਂਦਾ ਹੈ ਤਾਂ ਅਜਿਹੇ ਕਾਨੂੰਨ ਨੂੰ ਸਹੀ ਰੂਪ ਵਿੱਚ ਲਾਗੂ ਕਰਨ ਦੀ ਸੰਭਾਵਨਾ ਤੋਂ ਅਸੀਂ ਸਾਰੇ ਹੀ ਜਾਣੂ ਹਾਂ। ਸੋ ਇੰਟਰਨੈੱਟ ਅਤੇ ਸੋਸ਼ਲ ਮੀਡੀਆ ਦੀ ਦੁਰਵਰਤੋਂ ਤੋਂ ਹੁੰਦੇ ਨੁਕਸਾਨਾਂ ਬਾਰੇ ਚੇਤਨ ਕਰਨਾ ਵੀ ਬਹੁਤ ਜ਼ਰੂਰੀ ਕਾਰਜ ਹੈ। ਖੈਰ ਹਾਲ ਦੀ ਘੜੀ ਸਾਰੀ ਦੁਨੀਆ ਦੇ ਚੇਤਨ ਲੋਕਾਂ ਦੀਆਂ ਨਜ਼ਰਾਂ ਆਸਟ੍ਰੇਲੀਆਈ ਸਰਕਾਰ ਦੇ ਇਸ ਕਾਨੂੰਨ ਦੇ ਲਾਗੂ ਹੋਣ ’ਤੇ ਨਿਕਲਣ ਵਾਲੇ ਸਿੱਟਿਆਂ ਉੱਤੇ ਲੱਗੀਆਂ ਹੋਈਆਂ ਹਨ। ਆਸਟ੍ਰੇਲੀਆ ਦੇ ਇਸ ਤਜਰਬੇ ਦੀ ਰੋਸ਼ਨੀ ਵਿੱਚ ਇਸ ਸਮੱਸਿਆ ਦੇ ਹੱਲ ਲਈ ਹੋਰ ਵੀ ਰਾਹ ਨਿਕਲ ਸਕਣਗੇ। ਇਹ ਵੀ ਵੇਖਣ ਵਾਲੀ ਗੱਲ ਹੋਵੇਗੀ ਕਿ ਕੀ ਆਸਟ੍ਰੇਲੀਆਈ ਸਰਕਾਰ ਸੋਸ਼ਲ ਮੀਡੀਆ ਅਤੇ ਆਈ. ਟੀ. ਸੈਕਟਰ ਨਾਲ ਜੁੜੀ ਕਾਰਪੋਰੇਟ ਧਿਰ ਦਾ ਦਬਾਅ ਝੱਲ ਸਕੇਗੀ।

**98767-10809**

---

**ਪੰਨਾ 18 ਦਾ ਬਾਕੀ**

ਇਤਿਹਾਸ ਵੀ ਕਾਲੇ ਅੱਖਰਾਂ ’ਚ ਲਿਖਿਆ ਜਾਵੇਗਾ। ਸੰਭਲ ਦੀ ਘਟਨਾ ਸਾਨੂੰ ਇਹੀ ਸਬਕ ਦਿੰਦੀ ਹੈ ਜਿਸਤੋਂ ਸਾਨੂੰ ਸਿੱਖਣਾ ਚਾਹੀਦਾ ਹੈ। ਸਾਨੂੰ ਸਹੀ ਰਾਸਤਾ ਅਪਣਾਉਂਦਿਆਂ ਹੁਣੇ ਹੀ ਅੰਗਰੇਜ਼ੀ ਦੀ ਕਹਾਵਤ Nip the evil in the bud ’ਤੇ ਅਮਲ ਕਰਦਿਆਂ ਇਸਨੂੰ ਹੁਣ ਤੋਂ ਹੀ ਮੁੱਢ ’ਚ ਦਬਾਉਣ ਲਈ ਜੱਦੋਜਹਿਦ ਕਰਨੀ ਚਾਹੀਦੀ ਹੈ।

ਹਵਾਲੇ :

1. ਹਿੰਦੁਸਤਾਨ ਟਾਈਮਜ਼ (ਅੰਗਰੇਜ਼ੀ) ਮਿਤੀ 10 ਦਸੰਬਰ, 2024

2. ਹਿੰਦੁਸਤਾਨ ਟਾਈਮਜ਼ (ਅੰਗਰੇਜ਼ੀ) ਮਿਤੀ 27 ਨਵੰਬਰ, 2024

**98769-53561**

# ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦਾ ਨਤੀਜਾ



- ਕੁਲਦੀਪ ਨੈਣੇਵਾਲ

ਜ਼ਿੰਦਗੀ ਵਿੱਚ ਜਦੋਂ ਅਸੀਂ ਕੋਈ ਚੰਗੇ ਕੰਮ ਕਰਦੇ ਹਾਂ ਤਾਂ ਸਾਡਾ ਮਨ ਉਸ ਦੇ ਚੰਗੇ ਨਤੀਜੇ ਦਾ ਇੰਤਜ਼ਾਰ ਬਹੁਤ ਉਤਸੁਕਤਾ ਨਾਲ ਕਰਦਾ ਹੈ । ਮੈਂ 2019 ਦੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਤੋਂ ਲਗਾਤਾਰ ਇਸ ਪ੍ਰੀਖਿਆ ਦਾ ਹਿੱਸਾ ਰਿਹਾ ਹਾਂ।

ਇੱਕ ਦਿਨ ਮੈਨੂੰ ਸਵੇਰੇ ਹੀ ਇੱਕ ਅਣਜਾਣੇ ਨੰਬਰ ਤੋਂ ਫ਼ੋਨ ਕਾਲ ਆਈ, "ਹੈਲੋ, ਅੰਕਲ ਜੀ, ਤਰਕਸ਼ੀਲ ਸੁਸਾਇਟੀ ਵਾਲੇ ਅੰਕਲ ਗੱਲ ਕਰ ਰਹੇ ਹੋ।", "ਹਾਂ ਜੀ ਬੇਟਾ, ਤੁਸੀਂ ਕੌਣ ਬੋਲ ਰਹੇ ਹੋ ?"

"ਅੰਕਲ, ਮੈਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਾਲਾ ਵਿਦਿਆਰਥੀ ਬੋਲਦਾ।"

"ਕਿੱਥੋਂ ਬੇਟਾ ?"

"ਤੁਹਾਡੀ ਡਿਊਟੀ ਵਾਲੇ ਪਿੰਡੋਂ ਜੀ।"

"ਉਹ ਮੁੰਡਾ ਜਿਸ ਨੇ ਪੰਜਾਬ 'ਚੋਂ ਪੁਜੀਸ਼ਨ ਲਈ ਸੀ।"

"ਠੀਕ ਆ, ਪੁੱਤ।"

"ਹਾਂ ਜੀ, ਅੰਕਲ।"

"ਬੋਲੋ ਬੇਟਾ, ਕੀ ਗੱਲ ਹੈ ?"

"ਅੰਕਲ, ਮੇਰੀ ਭੈਣ ਆ ਜੀ, ਮੇਰੇ ਤੋਂ ਵੱਡੀ , B.A 2nd ਵਿੱਚ ਪੜ੍ਹਦੀ ਆ ਜੀ।"

"ਉਹ ਰਾਤ ਨੂੰ ਉੱਠ ਕੇ ਰੋਣ ਲੱਗ ਜਾਂਦੀ ਆ, ਚੱਕਰ ਆਉਣ ਲੱਗ ਜਾਂਦੇ ਆ ਜੀ ਓਹਨਾਂ ਨੂੰ ਕਾਲਜ ਜਾ ਕੇ। ਪੜ੍ਹਨ ਨੂੰ ਤਾਂ ਉਹ ਬਹੁਤ ਹੁਸ਼ਿਆਰ ਆ ਜੀ।"

"ਅੱਛਾ, ਬੇਟਾ ਕੋਈ ਦਵਾਈ ਲਈ ਕਿਸੇ ਡਾਕਟਰ ਤੋਂ ?"

"ਹਾਂ ਜੀ ਅੰਕਲ, ਪਿੰਡ ਵਾਲੇ ਡਾਕਟਰ ਤੋਂ ਲਈ ਸੀ, ਓਹਨਾਂ ਨੇ ਟੈਸਟ ਬਗੈਰਾ ਵੀ ਕਰਵਾਏ। ਟੈਸਟ ਕਹਿੰਦੇ ਠੀਕ ਨੇ ਕੋਈ ਨੁਕਸ ਨਹੀਂ।"

"ਠੀਕ ਆ।"

"ਹੁਣ ਮੰਮੀ ਪਾਪਾ ਓਹਨਾਂ ਨੂੰ ਨੇੜੇ ਪਿੰਡ ਕਿਸੇ ਬਾਬੇ ਦੇ ਡੇਰੇ 'ਤੇ ਮੱਥਾ ਟੇਕਣ ਲਈ ਲੈ ਕੇ ਜਾਂਦੇ ਨੇ। ਦੋ ਦਿਨ ਹੋ ਗਏ। ਠੀਕ ਨਹੀਂ ਹੋ ਰਹੀ।"

"ਮੈਂ ਮੇਰੇ ਮੰਮੀ ਪਾਪਾ ਨੂੰ ਤੁਹਾਡੇ ਕੰਮ ਬਾਰੇ ਦੱਸਿਆ ਹੈ। ਉਹ ਤੁਹਾਨੂੰ ਮਿਲਣਾ ਚਾਹੁੰਦੇ ਹਨ।"

ਪਹਿਲਾਂ ਮੈਂ ਉਸ ਬੱਚੇ ਨੂੰ, ਪਿਆਰ ਨਾਲ ਫ਼ੋਨ 'ਤੇ ਹੀ ਸ਼ਾਬਾਸ਼ ਦਿੱਤੀ।

ਮਨ ਅੰਦਰੋਂ ਅੰਦਰੀ ਖੁਸ਼ ਹੋ ਰਿਹਾ ਸੀ ਕਿ ਜਿਹੜੇ ਨਤੀਜੇ ਅਸੀਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਕਰਵਾ ਕੇ ਲੈਣਾ ਚਾਹੁੰਦੇ ਹਾਂ, ਸਾਨੂੰ ਮਿਲਣੇ ਸ਼ੁਰੂ ਹੋ ਗਏ ਨੇ।

ਮੈਂ ਘਰ ਜਾ ਕੇ ਪੂਰੀ ਪਰਿਵਾਰਕ ਹਿਸਟਰੀ ਲਈ। ਜਾਪਿਆ ਕਿ ਬੱਚੇ ਨੂੰ ਕਿਸੇ ਤਰ੍ਹਾਂ ਦੀ ਕੋਈ ਬਾਹਰੀ ਦਿੱਕਤ ਨਹੀਂ ਹੈ ।

ਮੈਂ ਮਾਸਟਰ ਰਾਜਿੰਦਰ ਭਦੌੜ ਜੀ ਨਾਲ ਗੱਲ ਕਰਕੇ ਪਰਿਵਾਰ ਨੂੰ ਭਦੌੜ ਵਿਖੇ ਬੁਲਾਇਆ।

ਮਾਸਟਰ ਦੀ ਨੇ ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਗੱਲ ਬਾਤ ਕੀਤੀ। ਬੱਚੀ ਨਾਲ ਗੱਲਬਾਤ ਕਰਨ ਦੌਰਾਨ ਪਤਾ ਲੱਗਿਆ ਕਿ ਲੜਕੀ ਦੀ ਮਾਤਾ ਦਾ ਸੁਭਾਅ ਬਹੁਤ ਹੀ ਜਿਆਦਾ ਕੌੜਾ ਹੈ। ਲੜਕੀ ਦੀ ਮਾਤਾ, ਲੜਕੀ ਨੂੰ ਪੜ੍ਹਨ ਦੇ ਸਮੇਂ ਕੰਮ ਕਰਨ ਲਈ ਗਾਲ੍ਹਾਂ ਕੱਢਦੀ ਰਹਿੰਦੀ ਹੈ, ਸਵੇਰੇ ਉੱਠਣ ਸਾਰ ਕਾਲਜ ਜਾਣ ਤੋਂ ਪਹਿਲਾਂ ਘਰ ਦੇ ਕੰਮ ਕਰਨ ਲਈ ਕਹਿੰਦੀ ਹੈ। ਲੜਕੀ ਰੋਟੀ ਖਾਧੇ ਬਿਨ੍ਹਾਂ ਕਾਲਜ ਚਲੀ ਜਾਂਦੀ ਸੀ। ਜਿਸ ਕਾਰਣ ਕਾਲਜ ਜਾ ਕੇ ਚੱਕਰ ਆਉਣ ਲੱਗ ਜਾਂਦੇ, ਜਿਸ ਤੋਂ ਅੱਕੀ ਹੋਈ ਲੜਕੀ ਦੇ ਮਨ 'ਤੇ ਬੋਝ ਬਣ ਚੁੱਕਿਆ ਸੀ, ਜਿਸ ਕਰਕੇ ਉਹ ਰੋਣ ਲੱਗ ਜਾਂਦੀ ਸੀ ।

ਲੜਕੀ ਨੂੰ ਪੂਰਨ ਭਰੋਸਾ ਦੁਆਇਆ ਕਿ ਤੁਹਾਡੀ ਸਮੱਸਿਆ ਦਾ ਹੱਲ ਜ਼ਰੂਰ ਕੀਤਾ ਜਾਵੇਗਾ। ਲੜਕੀ ਦੇ ਮਾਤਾ ਪਿਤਾ ਨੂੰ ਗੱਲ ਬਾਤ ਦੌਰਾਨ ਸਮਝਾਇਆ ਗਿਆ ਕਿ ਬੱਚਿਆਂ ਨੂੰ ਗਾਲ੍ਹਾਂ ਜਾ ਹੋਰ ਅਪਸ਼ਬਦ ਵਰਤਣ ਦੀ ਬਜਾਏ ਪਿਆਰ ਸਤਿਕਾਰ ਸਹਿਤ ਗੱਲੀਂ ਬਾਤੀ ਘਰ ਵਿੱਚ ਵਿਚਰਨਾ ਚਾਹੀਦਾ ਹੈ। ਲੜਕੀ ਦੇ ਪੜ੍ਹਨ ਨੂੰ ਘਰ ਦੇ ਕੰਮਾਂ ਨਾਲੋਂ ਜਿਆਦਾ ਤਰਜੀਹ ਦਿੱਤੀ ਜਾਣੀ ਬਣਦੀ ਹੈ। ਜੇਕਰ ਇਹ ਸਾਰੀਆਂ ਗੱਲਾਂ ਦਾ ਕੰਟਰੋਲ ਕਰ ਲਿਆ ਜਾਵੇ ਤਾਂ ਬੱਚੀ ਦੇ ਮਨ ਦਾ ਬੋਝ ਘਟ ਜਾਵੇਗਾ, ਨਹੀਂ ਤਾਂ ਫਿਰ ਦੁਆਰਾ ਲੜਕੀ ਦੇ ਬਿਮਾਰ ਹੋਣ ਦੀ ਸੰਭਾਵਨਾ ਵਧ ਜਾਵੇਗੀ। ਪਰਿਵਾਰ ਨੇ ਸਾਰੀਆਂ ਗੱਲਾਂ ਨੂੰ ਮੰਨਣ ਦਾ ਪ੍ਰਣ ਲਿਆ ।

ਮਨ ਬਹੁਤ ਖੁਸ਼ ਹੋਇਆ, ਸਾਡੀਆਂ ਆਸਾਂ ਨੂੰ ਬੂਰ ਪੈਣ ਲੱਗਾ ਹੈ, ਵਿਦਿਆਰਥੀਆਂ ਦੀ ਚੇਤਨਾ ਸਦਕਾ ਵਿਦਿਆਰਥੀਆਂ ਦੇ ਮਨਾਂ ਵਿੱਚੋਂ ਡੇਰਿਆਂ ਵਿੱਚ ਕੀਤੇ ਜਾਂਦੇ 'ਇਲਾਜ' ਪ੍ਰਤੀ ਭਰਮ ਭੁਲੇਖਾ ਦੂਰ ਹੋਇਆ ਹੈ। ਅੱਜ ਇੱਕ ਹੋਰ ਅਨਮੋਲ ਜ਼ਿੰਦਗੀ ਦੀ ਗੱਡੀ ਪਟੜੀ ਤੋਂ ਉਤਰਨ ਤੋਂ ਬਚ ਗਈ।

**98769-28188**

# ਮਨੁੱਖੀ ਸੋਚ ਵਿਚਲੇ ਪੰਜ ਇਨਕਲਾਬ



**ਸੁਰੇਸ਼ ਰਤਨ**

ਮੇਰੀ ਜਾਚੇ ਮਨੁੱਖੀ ਸੋਚ ਦੇ ਸਫ਼ਰ ਵਿੱਚ ਪੰਜ ਵੱਡੇ ਇਨਕਲਾਬ ਆਏ ਹਨ ਜਿੰਨ੍ਹਾਂ ਦਾ ਮਨੁੱਖ ਦੇ ਆਪਣੇ ਆਲੇ-ਦੁਆਲੇ ਦੇ ਪਦਾਰਥਕ ਸੰਸਾਰ ਨੂੰ ਸਮਝਣ, ਬਦਲਣ ਤੇ ਵਧੀਆ ਬਣਾਉਣ ਵਿੱਚ ਬਹੁਤ ਵੱਡਾ ਯੋਗਦਾਨ ਹੈ। ਤੁਹਾਡੀ ਜਾਚੇ ਸ਼ਾਇਦ ਇਹੋ ਜਿਹੇ ਹੋਰ ਇਨਕਲਾਬ ਵੀ ਹੋਣ, ਪਰ ਅਜੇ ਮੇਰੀ ਸਮਝ ਵਿੱਚ ਇਹੀ ਪੰਜ ਪ੍ਰਮੁੱਖ ਸਥਾਨ ਲੈਂਦੇ ਹਨ, ਤੇ ਜਿਹੜੇ ਜਿਹੜੇ ਖੋਜਕਾਰਾਂ-ਚਿੰਤਕਾਂ ਦਾ ਨਾਮ ਉਨ੍ਹਾਂ ਵਿਚਾਰਾਂ ਨਾਲ ਜੁੜਦਾ ਹੈ, ਉਨ੍ਹਾਂ ਦੇ ਜਨਮ ਤੇ ਮੌਤ ਦੇ ਸਾਲ ਹੇਠ ਲਿਖਤ ਹਨ :

1. **ਧਰਤੀ ਦਾ ਸੂਰਜ ਦੁਆਲੇ ਘੁੰਮਣਾ** : ਇਹ ਸਮਝ ਆਉਣੀ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਤੇ ਸੂਰਜ ਇਸ ਦੁਆਲੇ ਨਹੀਂ ਘੁੰਮਦਾ, ਸਗੋਂ ਬਾਕੀ ਹੋਰ ਗ੍ਰਹਿਆਂ ਵਾਂਗ ਧਰਤੀ ਵੀ ਇੱਕ ਗ੍ਰਹਿ ਹੈ, ਇਸ ਇਨਕਲਾਬੀ ਵਿਚਾਰ ਨੇ ਪੁਰਾਤਨ ਧਾਰਮਿਕ ਧਾਰਨਾਵਾਂ ਨੂੰ ਬਿਲਕੁਲ ਪਲਟ ਦਿੱਤਾ ਤੇ ਮਨੁੱਖ ਲਈ ਬ੍ਰਹਿਮੰਡ ਨੂੰ ਹੋਰ ਜਾਨਣ ਤੇ ਖੋਜਣ ਦਾ ਰਸਤਾ ਖੋਲ੍ਹਿਆ। (ਨਿਕੋਲਸ ਕੋਪਰਨਿਕਸ, 1473-1543; ਗੈਲੇਲੀ ਗੈਲੀਲੀਓ, 1564-1642)।

2. **ਜੀਵਨ ਦਾ ਅਧਾਰ ਸੈੱਲ/ਕੋਸ਼ਿਕਾ** : ਸਾਰੇ ਜੀਵ ਇੱਕ ਜਾਂ ਅਨੇਕਾਂ ਸੈੱਲਾਂ ਦੇ ਬਣੇ ਹੁੰਦੇ ਹਨ, ਤੇ ਹਰ ਨਵਾਂ ਸੈੱਲ ਕਿਸੇ ਹੋਰ ਸੈੱਲ ਤੋਂ ਹੀ ਬਣਦਾ ਹੈ। ਇਸ ਧਾਰਨਾ ਨੇ ਜੀਵਨ ਲਈ ਕਿਸੇ ਰੂਹ ਜਾਂ ਹੋਰ ਦੈਵੀ ਸ਼ਕਤੀਆਂ ਦੀ ਲੋੜ ਨੂੰ ਖਤਮ ਕਰ ਦਿੱਤਾ। (ਮਥੀਆਸ ਸ਼ਲਾਇਡਨ Matthias Schleiden, 1804-1881; ਥੀਓਦਰ ਸ਼ਵੇਇਨ Theodor Schwann, 1810-1882; ਰੂਡੋਲਫ ਵਰਸ਼ੋ Rudolf Virchow, 1821 -1902)।

3. **ਬਿਮਾਰੀਆਂ ਦਾ ਅਧਾਰ ਕੀਟਾਣੂ** : ਸਰੀਰਕ ਬਿਮਾਰੀਆਂ ਮੁੱਖ ਰੂਪ ਵਿੱਚ ਦੂਜੇ ਛੋਟੇ ਛੋਟੇ ਕੀਟਾਣੂਆਂ-ਜੀਵਾਂ ਕਰਕੇ ਹੁੰਦੀਆਂ ਹਨ ਤੇ ਇਸ ਵਿਚ ਕੋਈ ਹੋਰ ਰੂਹਾਂ, ਭੂਤਾਂ-ਪ੍ਰੇਤਾਂ ਦਾ ਯੋਗਦਾਨ ਨਹੀਂ ਹੈ। (ਰੋਬਰਟ ਕੋਖ Robert Koch, 1843-1910; ਲੂਈ ਪਾਸਚਰ Louis Pasteur, 1822-1895). ਇਸ ਧਾਰਨਾ ਨੇ ਪੂਰੀ ਮੈਡੀਕਲ ਸਾਇੰਸ ਨੂੰ ਜਨਮ ਦਿੱਤਾ ਤੇ ਬਿਮਾਰੀਆਂ ਦੇ ਇਲਾਜ਼ ਲਈ ਐਂਟੀਬਾਇਓਟਿਕਸ ਤੇ ਹੋਰ ਅਨੇਕਾਂ ਦਵਾਈਆਂ ਤੇ ਸਾਧਨ ਬਣੇ। ਕੈਂਸਰ ਵਰਗੀਆਂ ਕੁੱਝ ਬਿਮਾਰੀਆਂ ਪਿੱਛੇ ਜੇ ਕੋਈ ਕੀਟਾਣੂ ਨਹੀਂ ਤਾਂ ਸੈੱਲਾਂ ਵਿਚਲੇ ਡੀ.ਐਨ.ਏ. ਤੇ ਹੋਰ ਕੈਮੀਕਲਾਂ ਦੀਆਂ ਖਾਮੀਆਂ ਹੀ ਮੁੱਖ ਕਾਰਨ ਹਨ।

4. **ਜੀਵਨ ਦਾ ਵਿਕਾਸ** : ਧਰਤੀ ਉਤਲਾ ਜੀਵਨ ਕਿਸੇ ਦੈਵੀ-ਸ਼ਕਤੀ ਦੀ ਰਚਨਾ ਨਹੀਂ ਹੈ, ਤੇ ਇਹ ਕੋਈ ਚਾਰ ਅਰਬ ਸਾਲਾਂ ਵਿੱਚ ਹੋਇਆ ਜੀਵ ਵਿਕਾਸ ਹੈ ਜਿਸ ਦੇ ਇਸ ਅਜੋਕੇ ਸਿਰੇ ਉੱਤੇ ਅਸੀਂ ਮਨੁੱਖ ਉਪਜੇ ਹਾਂ। (ਚਾਰਲਸ ਡਾਰਵਿਨ, 1809-1882)

5. **ਬੁਢਾਪਾ ਤੇ ਮੌਤ** : ਜਿਵੇਂ ਜ਼ਿੰਦਗੀ ਦਾ ਆਧਾਰ ਸੈੱਲ ਹਨ, ਇਵੇਂ ਹੀ ਬੁਢਾਪੇ ਤੇ ਮੌਤ ਦਾ ਅਧਾਰ ਵੀ ਸੈੱਲਾਂ ਤੇ ਉਨ੍ਹਾਂ ਵਿਚਲੀਆਂ ਕਮੀਆਂ ਹੀ ਹਨ, ਨਾ ਕਿ ਕੋਈ ਬਾਹਰਲੀ ਸ਼ਕਤੀ। (ਲਿਉਨਾਰਡ ਹੇਫ਼ਲਿਕ Leonard Hayflick 1928-2024)।

ਪਿਛਲੇ ਸਿਰਫ਼ ਛੇ-ਸੌ ਸਾਲਾਂ, ਤੇ ਖਾਸ ਕਰਕੇ ਪਿਛਲੇ ਦੋ-ਸੌ ਸਾਲਾਂ ਵਿੱਚ ਉਪਜੇ ਇਹ ਸਾਰੇ ਇਨਕਲਾਬੀ, ਤਰਕਸ਼ੀਲ ਤੇ ਵਿਗਿਆਨਕ ਵਿਚਾਰਾਂ ਨੇ ਸਾਰੀ ਮਨੁੱਖਤਾ ਤੇ ਮਨੁੱਖੀ ਜੀਵਨ ਨੂੰ ਬਦਲਿਆ, ਸੁਧਾਰਿਆ ਤੇ ਅਨੇਕਾਂ ਗਲਤਫ਼ਹਿਮੀਆਂ ਤੋਂ ਮੁਕਤ ਕੀਤਾ ਹੈ - ਭਾਵੇਂ ਅਜੇ ਵੀ ਕਈ ਲੋਕ "ਮੈਂ ਨਾ ਮਾਨੂੰ" ਦੀ ਸੋਚਣੀ ਵਿੱਚ ਪੁਰਾਣੀਆਂ ਧਾਰਨਾਵਾਂ, ਵਿਚਾਰਾਂ, ਵਹਿਮਾਂ-ਭਰਮਾਂ ਵਿੱਚ ਜਿਉਂਦੇ ਰਹਿਣ ਦਾ ਅਵਿਗਿਆਨਕ ਭਰਮ ਪਾਲਦੇ ਰਹਿੰਦੇ ਹਨ - ਕੋਈ ਕੀ ਕਰੇ ਉਨ੍ਹਾਂ ਦਾ, ਮਰਜ਼ੀ ਉਹਨਾਂ ਦੀ!!

**Email : sureshrattan@gmail.com**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ, ਜ਼ੋਨ ਚੰਡੀਗੜ੍ਹ ਦੀ ਇਕਾਈ ਰੋਪੜ ਦੇ ਵਿਤ ਵਿਭਾਗ ਮੁਖੀ ਐਸ.ਡੀ.ਓ. ਇਕਬਾਲ ਬੇਲਾ ਦੇ ਵੱਡੇ ਭਰਾ ਹਰਪਾਲ ਸਿੰਘ, ਸਰੀਰ ਪ੍ਰਦਾਨੀ ਬਲਵੰਤ ਸਿੰਘ ਆਲੀਕੇ, ਸਰੀਰ ਪ੍ਰਦਾਨੀ ਹੰਸ ਰਾਮ ਲੰਗੇਆਣਾ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

ਕਵਿਤਾ

# ਯੁੱਗ ਆਇਆ ਵਿਗਿਆਨ ਦਾ



- ਮਾਸਟਰ ਜਗਦੀਸ਼ ਰਾਏ ਪੁਰ ਡੱਬਾ

ਧਾਗੇ, ਨਗ, ਮੂੰਗੇ ਛੱਡੋ,
ਕੋਹੜ ਜਨਮਾਂ ਦੇ ਵੱਢੋ ।
ਨਵਾਂ ਸਿੱਖੋ, ਨਵਾਂ ਹੋਰਾਂ ਨੂੰ ਸਿਖਾਓ,
ਯੁੱਗ ਆਇਆ ਵਿਗਿਆਨ ਦਾ
ਹੁਣ ਕਾਲਖਾਂ ਨੂੰ ਦੂਰ ਭਜਾਓ।
ਜਨਮਾਂ ਤੇ ਕਰਮਾਂ ਦੇ,
ਚੱਕਰਾਂ ਨੂੰ ਛੱਡ ਕੇ।
ਰੂੜੀਵਾਦੀ ਰਸਮਾਂ ਦਾ ਜੂਲਾ,
ਗਲ਼ੋਂ ਵੱਢ ਕੇ।
ਕੋਈ ਨਾ ਭੂਤ ਤੇ ਪ੍ਰੇਤ,
ਸਭ ਕੱਢ ਲਏ ਨੇ ਭੇਤ।
ਹੁਣ ਚੇਤਨ ਦਿਮਾਗਾਂ ਨੂੰ ਬਣਾਓ।
ਯੁੱਗ ਆਇਆ....
ਜੋਤਸ਼ੀਆਂ ਕੋਲੋਂ ਐਵੇਂ
ਟੇਵੇ ਜਹੇ ਲਵਾਓ ਨਾ।
ਨਰਕਾਂ, ਸਵਰਗਾਂ ਦੀਆਂ,
ਗੱਲਾਂ ਵਿੱਚ ਆਓ ਨਾ।
ਸਾਰੇ ਹੋ ਜਾਓ ਹੁਸ਼ਿਆਰ,
ਸਮਾਂ ਰਿਹਾ ਏ ਪੁਕਾਰ।
ਲੁੱਟ ਆਪਣੀ ਨੂੰ ਭੋਲਿਓ ਬਚਾਓ।
ਯੁੱਗ ਆਇਆ....
ਕੋਈ ਬੁੱਢੀ ਮਾਈ ਚੰਨ ’ਤੇ
ਚਰਖਾ ਨਾ ਕੱਤਦੀ।
ਕਰ ਲਓ ਨਜਰ ਥੋੜ੍ਹੀ,
ਪਾਰਖੂ ਜਿਹੀ ਅੱਖ ਦੀ।
ਰੂਹਾਂ, ਆਤਮਾ ਨਾ ਕੁੱਝ,
ਇਹ ਸਵਾਲ ਲਏ ਬੁੱਝ।
ਅਸੀਂ ਸਮਝੇ, ਸਮਝ ਤੁਸੀਂ ਜਾਓ।
ਯੁੱਗ ਆਇਆ.....
ਕੋਕੋ ਮਾਣ੍ਹੋ ਆਈ ਕਹਿਕੇ
ਬੱਚੇ ਨੂੰ ਡਰਾਓ ਨਾ
ਫੜ੍ਹ ਫੜ੍ਹ ਹੱਥ ਉਹਦੇ,
ਮੱਥੇ ਟਿਕਵਾਓ ਨਾ।
ਬੱਚਾ ਡਰਦਾ ਹੀ ਰਹਿੰਦਾ
“ਰਾਏਪੁਰੀਆ” ਇਹ ਕਹਿੰਦਾ।
ਸਹਿਮ ਬੱਚਿਆਂ ਦੇ ਦਿਲੀਂ ਨਾ ਬਿਠਾਓ।
ਯੁੱਗ ਆਇਆ ਵਿਗਿਆਨ ਦਾ
ਹੁਣ ਕਾਲਖਾਂ ਨੂੰ ਦੂਰ ਭਜਾਓ।

94174-34038

# ਕੰਧਾਂ

ਉਸਰੀ ਜਾਵਣ ਕੰਧਾਂ
ਢਹਿਣ ਦਾ ਨਾਂ ਨਾ ਲੈਂਦੀਆਂ
ਇਹਨਾਂ ਨੂੰ ਨਫ਼ਰਤ ਦੀ ਕੰਪਨੀ ਦਾ
ਮਜ਼ਬੂਤ ਸੀਮੇਂਟ ਲੱਗਾ
ਇਹਨਾਂ ਦੀਆਂ ਨੀਹਾਂ ਵਿੱਚ
ਕਾਲਾ ਪੱਥਰ
ਬੀਮਾ ਧਰਮ ਕੰਪਨੀ ਦਾ
ਕੱਟੜ ਤੇ ਵਲਦਾਰ ਸਰੀਆ।
ਇਹ ਕੰਧਾਂ ਬੰਦੇ ਦੇ ਕੱਦ ਤੋਂ ਵੱਡੀਆਂ
ਪਹੁੰਚ ਤੋਂ ਕਿਤੇ ਉੱਚੀਆਂ।
ਸੰਗਮਰਮਰੀ
ਤੇ ਲਾਲ ਰੰਗ ਦਿਆਂ ਭਵਨਾਂ ਵਿੱਚੋਂ
ਇਹ ਕੰਧਾਂ
ਉਪਦੇਸ਼ ਦੇਂਦੀਆਂ ਨਾ ਥੱਕਦੀਆਂ
ਕੂਕ ਕੂਕ ਕਾਲੇ ਖੇਡ ਖੇਡਦੀਆਂ
ਗੱਲਾਂ ਕਰਦੀਆਂ ਉੱਚੀਆਂ-ਉੱਚੀਆਂ
ਅਸਮਾਨਾਂ ਨੂੰ ਵੰਡਣ ਦੀ ਸਾਜਿਸ਼ ਘੜਦੀਆਂ।
ਨਿੱਤ ਉਸਰ ਰਹੀਆਂ ਇਹ ਕੰਧਾਂ
ਤੇਰੇ ਅੰਦਰ ਵੀ
ਮੇਰੇ ਅੰਦਰ ਵੀ
ਵੰਨ ਸੁਵੰਨੀਆਂ
ਪੀੜਾਂ ਦੇਣੀਆਂ।
ਆ ਆਪਾਂ
ਕੰਧਾਂ ਦੇ ਕੱਦ ਹੋਰ ਵਧਣ ਤੋਂ ਪਹਿਲਾਂ
ਮੁਹੱਬਤੀ ਵਦਾਨ ਦੀ ਸੱਟ ਮਾਰੀਏ
ਭੰਨ ਸੁੱਟੀਏ ਕੰਧਾਂ
ਤੇ ਕਰ ਦੇਈਏ ਖ਼ੁਦ ਨੂੰ
ਇੱਕੋ ਵਿਹੜੇ ਦੇ ਸਾਵੇ ਫੁੱਲਾਂ ਵਰਗਾ
ਕੰਧਾਂ-ਹੀਣਾ।



-ਡਾ. ਇਕਬਾਲ ਸੋਮੀਆਂ

# ਕੀ ਹੁੰਦੀ ਏ 'ਬਾਡੀ ਸ਼ੇਮ' ?



- ਬਲਜਿੰਦਰ ਸੇਖਾ ਕੈਨੇਡਾ

ਬਾਡੀ ਸ਼ੇਮ ਕਿਸੇ ਹੋਰ ਵਿਅਕਤੀ ਦੇ ਸਰੀਰ ਨੂੰ ਸ਼ਰਮਸਾਰ ਕਰਨਾ, ਕਿਸੇ ਨੂੰ ਉਸ ਦੀਆਂ ਸਰੀਰਕ ਵਿਸ਼ੇਸਤਾਵਾਂ ਜਾਂ ਅਯੋਗਤਾ ਲਈ ਅਪਮਾਨ ਅਤੇ ਆਲੋਚਨਾ ਦੇ ਅਧੀਨ ਕਰਨ ਦੀ ਕਾਰਵਾਈ ਹੈ। ਬਾਡੀ ਸ਼ੇਮਿੰਗ ਦਾ ਦਾਇਰਾ ਕਾਫ਼ੀ ਵਿਸ਼ਾਲ ਹੈ ਅਤੇ ਇਸ ਵਿੱਚ ਬਹੁਤ ਕੁੱਝ ਸ਼ਾਮਲ ਹੈ, ਜਿਵੇਂ ਮੋਟਾਪਾ-ਸ਼ੇਮਿੰਗ, ਪਤਲੇਪਨ ਲਈ ਸ਼ੇਮਿੰਗ, ਕੱਦ-ਸ਼ੇਮਿੰਗ, ਵਾਲਾਂ ਦੇ ਰੰਗ, ਗੰਜਾਪਨ, ਸਰੀਰ ਦੀ ਸ਼ਕਲ, ਕਿਸੇ ਦੀ ਮਾਸਪੇਸ਼ੀ ਲਈ ਸ਼ਰਮਨਾਕਤਾ ਤੱਕ ਇਹ ਸੀਮਿਤ ਨਹੀਂ ਹੈ। ਪੁਰਸ਼ ਦੇ ਲਿੰਗ ਦਾ ਅਕਾਰ ਜਾਂ ਔਰਤ ਦੀ ਛਾਤੀ ਦੇ ਆਕਾਰ ਨੂੰ ਸ਼ਰਮਸਾਰ ਕਰਨਾ, ਦਿੱਖ (ਚਿਹਰੇ ਦੀਆਂ ਵਿਸ਼ੇਸ਼ਤਾਵਾਂ), ਚਮੜੀ ਦੇ ਰੰਗ ਨੂੰ ਸ਼ਰਮਸਾਰ ਕਰਨਾ ਅਤੇ ਇਸਦੇ ਵਿਆਪਕ ਅਰਥਾਂ ਵਿੱਚ ਟੈਟੂ ਅਤੇ ਵਿੰਨ੍ਹਣ ਦੀ ਸ਼ਰਮਨਾਕਤਾ, ਜਾਂ ਅਜਿਹੀਆਂ ਬਿਮਾਰੀਆਂ ਜੋ, ਚੰਬਲ ਵਰਗੀਆਂ, ਸਰੀਰਕ ਨਿਸ਼ਾਨ ਛੱਡਦੀਆਂ ਹਨ ਸ਼ਾਮਲ ਹੋ ਸਕਦੀਆਂ ਹਨ। ਦਿੱਖ ਦੇ ਮਹੱਤਵ ਬਾਰੇ ਸੰਦੇਸ਼ਾਂ ਦੇ ਸਬੰਧ ਵਿੱਚ ਬੱਚਿਆਂ ਦੀ ਫਿਲਮ ਅਤੇ ਕਿਤਾਬਾਂ ਦੇ ਅਧਿਐਨ ਵਿੱਚ ਬੱਚਿਆਂ ਵੱਲ ਨਿਸ਼ਾਨਾ ਬਣਾਇਆ ਗਿਆ ਹੈ। ਮੀਡੀਆ ਰਿਸ਼ਤਿਆਂ ਅਤੇ ਅੰਤਰ-ਵਿਅਕਤੀਗਤ ਪ੍ਰਭਾਵ ਦੇ ਇੱਕ ਮਹੱਤਵਪੂਰਨ ਹਿੱਸੇ ਵਜੋਂ ਆਕਰਸ਼ਕਤਾ 'ਤੇ ਜ਼ੋਰ ਦੇਣ ਵਾਲੇ ਸੰਦੇਸ਼ਾਂ ਨਾਲ ਇਸ ਦੇ ਬਹੁਤ ਜ਼ਿਆਦਾ ਸੰਬੰਧ ਹਨ। ਪੱਛਮੀ ਦੇਸ਼ਾਂ ਦੇ ਅਧਿਐਨ ਵਿੱਚ ਵਰਤੀਆਂ ਗਈਆਂ ਫਿਲਮਾਂ ਵਿੱਚੋਂ, ਦੋ ਡਿਜ਼ਨੀ ਫਿਲਮਾਂ ਵਿੱਚ ਨਿੱਜੀ ਸੁੰਦਰਤਾ ਬਾਰੇ ਸਭ ਤੋਂ ਵੱਧ ਸੰਦੇਸ਼ ਸਨ। ਇਸ ਅਧਿਐਨ ਵਿੱਚ ਇਹ ਵੀ ਪਾਇਆ ਗਿਆ ਕਿ ਅਧਿਐਨ ਕੀਤੇ ਗਏ 64% ਵੀਡੀਓਜ਼ ਵਿੱਚ ਮੋਟੇ ਪਾਤਰਾਂ ਨੂੰ ਗੈਰ-ਆਕਰਸ਼ਕ, ਬੁਰਾਈ, ਬੇਰਹਿਮ ਵਜੋਂ ਦਰਸਾਇਆ ਗਿਆ ਹੈ, ਅਤੇ ਅੱਧੇ ਤੋਂ ਵੱਧ ਚਿਤਰਣ ਵਿੱਚ ਭੋਜਨ ਦੇ ਵਿਚਾਰ ਜਾਂ ਖਪਤ ਨੂੰ ਸ਼ਾਮਲ ਕੀਤਾ ਗਿਆ ਹੈ। ਕਿਸੇ ਦੇ ਸਰੀਰ ਨੂੰ ਸ਼ਰਮਸਾਰ ਕਰਨ ਦੇ ਕੁੱਝ ਰੂਪਾਂ ਦੀ ਸ਼ੁਰੂਆਤ ਪ੍ਰਸਿੱਧ ਅੰਧਵਿਸ਼ਵਾਸ ਵਿੱਚ ਹੋਈ ਹੈ, ਜਿਵੇਂ ਕਿ ਲਾਲ ਵਾਲਾਂ ਵਾਲੇ ਲੋਕਾਂ ਨਾਲ ਵਿਤਕਰਾ ਅਤੇ ਸੁਨਹਿਰੇ ਵਾਲਾਂ ਵਾਲੇ ਲੋਕਾਂ ਦੇ ਰੂੜ੍ਹੀਵਾਦੀ ਵਿਚਾਰ ਹੁੰਦੇ ਹਨ। ਹਰ ਉਮਰ ਸਮੂਹ ਦੇ ਆਧਾਰ 'ਤੇ ਵਿਤਕਰੇ ਦੇ ਰੂਪ ਵੀ ਕਾਫ਼ੀ ਵੱਖਰੇ ਹੋ ਸਕਦੇ ਹਨ। ਉਦਾਹਰਨ ਲਈ, ਲੰਬੇ ਕਿਸ਼ੋਰਾਂ ਨੂੰ ਕਈ ਵਾਰ ਅਜੀਬ ਰੂਪ ਵਿੱਚ ਦਰਸਾਇਆ ਜਾਂਦਾ ਹੈ ਅਤੇ ਉਹਨਾਂ ਨੂੰ ਅਪਮਾਨਜਨਕ ਸ਼ਬਦਾਂ ਜਿਵੇਂ ਕਿ "ਲੰਬੂ" ਨਾਮ ਦਾ ਸਾਹਮਣਾ ਕਰਨਾ ਪੈ ਸਕਦਾ ਹੈ, ਭਾਵੇਂ ਕਿ ਬਾਲਗਾਂ ਵਿੱਚ ਉਚਾਈ ਇੱਕ ਆਮ ਤੌਰ 'ਤੇ ਮਹੱਤਵਪੂਰਣ ਵਿਸ਼ੇਸ਼ਤਾ ਹੈ। ਛੋਟੇ ਕੱਦ ਵਾਲੇ ਨੂੰ "ਬੌਣਾ" ਕਹਿ ਕੇ ਬਲਾਉਣਾ ਸ਼ਾਮਿਲ ਹੈ। ਸਰੀਰਕ ਤੌਰ 'ਤੇ ਮੋਟੇ ਜਾਂ ਪਤਲੇ ਕਿਸੇ ਸਰੀਰਕ ਬਿਮਾਰੀ ਕਾਰਨ ਵੀ ਹੋ ਸਕਦੇ ਹਨ। ਕਦੇ-ਕਦਾਈਂ ਸਰੀਰ ਨੂੰ ਸ਼ਰਮਿੰਦਾ ਕਰਨ ਦੀ ਧਾਰਨਾ ਇੱਥੋ ਤੱਕ ਵਧ ਸਕਦੀ ਹੈ ਕਿ ਕੋਈ ਵਿਅਕਤੀ ਆਪਣੇ ਮਰਦਾਨਾ ਜਾਂ ਔਰਤ ਨਾਰੀਪਨ ਨੂੰ ਪ੍ਰਦਰਸ਼ਿਤ ਨਹੀਂ ਕਰ ਸਕਦੀ । ਉਦਾਹਰਨ ਲਈ, ਚੌੜੇ ਕੁੱਲ੍ਹੇ, ਪ੍ਰਮੁੱਖ ਛਾਤੀਆਂ, ਜਾਂ ਚਿਹਰੇ ਦੇ ਵਾਲਾਂ ਦੀ ਘਾਟ ਵਾਲੇ ਮਰਦਾਂ ਜਾਂ ਤੁਰਨ ਦੇ ਤਰੀਕੇ ਨੂੰ ਕਦੇ-ਕਦੇ ਇਸਤਰੀ ਵਰਗਾ ਦਿਖਾਈ ਦੇਣ ਲਈ ਸ਼ਰਮਿੰਦਾ ਕੀਤਾ ਜਾਂਦਾ ਹੈ। ਇਸੇ ਤਰ੍ਹਾਂ, ਔਰਤਾਂ ਨੂੰ ਇੱਕ ਮਰਦ-ਬੁਲਜ, ਜਾਂ ਚੌੜੇ ਮੋਢੇ ਹੋਣ, ਸਰੀਰਕ ਗੁਣ ਜੋ ਆਮ ਤੌਰ 'ਤੇ ਮਰਦਾਂ ਨਾਲ ਜੁੜੇ ਹੁੰਦੇ ਹਨ, ਦੇ ਕਾਰਨ ਸਰੀਰ ਨੂੰ ਸ਼ਰਮਸਾਰ ਕੀਤਾ ਜਾਂਦਾ ਹੈ। ਸਰੀਰ ਨੂੰ ਸ਼ਰਮਸਾਰ ਕਰਨ ਦੇ ਵਿਆਪਕ ਪੱਧਰ ਦੇ ਨਕਾਰਾਤਮਕ ਤੇ ਭਾਵਨਾਤਮਕ ਪ੍ਰਭਾਵ ਹੋ ਸਕਦੇ ਹਨ, ਜਿਸ ਵਿੱਚ ਸਵੈ-ਮਾਣ ਵਿੱਚ ਕਮੀ ਅਤੇ ਖਾਣ-ਪੀਣ ਦੇ ਵਿਕਾਰ, ਚਿੰਤਾ, ਸਰੀਰ ਦੀ ਬਣਤਰ ਵਿੱਚ ਗੜਬੜੀ, ਸਰੀਰ ਦੇ ਵਿਕਾਰ ਸੰਬੰਧੀ ਵਿਗਾੜ ਅਤੇ ਉਦਾਸੀ ਵਰਗੇ ਮੁੱਦਿਆਂ ਦਾ ਉਭਾਰ ਸ਼ਾਮਲ ਹੈ। ਇਹ ਉਦਾਸੀ ਦੇ ਪ੍ਰਭਾਵ ਖਾਸ ਤੌਰ 'ਤੇ ਵਿਗੜ ਸਕਦੇ ਹਨ ਜਦੋਂ ਲੋਕ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦਾ ਸਰੀਰ ਸਮਾਜਿਕ ਮਾਪਦੰਡਾਂ ਨੂੰ ਪੂਰਾ ਨਹੀਂ ਕਰ ਸਕਦਾ ਹੈ। ਇਸ ਵਿੱਚ ਬੰਦੇ ਦੀਆਂ ਖਾਣ ਪੀਣ ਦੀਆਂ ਆਦਤਾਂ ਜਿਆਦਾ ਜਾਂ ਘੱਟ ਹੋ ਜਾਂਦੀਆਂ ਹਨ। ਪਰ ਇਹ ਬਾਡੀ ਸ਼ੇਮ (ਸਰੀਰਕ ਕੱਜ) ਕਾਰਨ ਕੋਈ ਬੁਰਾ ਨਾਮ ਰੱਖਣ ਨਾਲ ਬਚਪਣ ਵਿੱਚ ਇਸ ਕਾਰਨ ਪੈਦਾ ਹੋਈ ਹੀਣ ਭਾਵਨਾ ਦੇ ਪ੍ਰਭਾਵ ਭਵਿੱਖ ਵਿੱਚ ਵੇਖਣ ਨੂੰ ਮਿਲਦੇ ਹਨ। ਵੱਡੀ ਉਮਰ ਸਚਾਈ ਨੂੰ ਕਬੂਲ ਕਰ ਲੈਂਦੀ ਹੈ। ਪੱਛਮੀ ਮੁਲਕਾਂ ਵਿੱਚ ਸਕੂਲਾਂ ਵਿੱਚ ਬੁਰਾ ਨਾਮ (Bad Name) ਰੱਖਣਾ ਵਰਜਤ ਹੈ। ਪਰ ਅਣਵਿਕਸਤ ਮੁਲਕਾਂ ਵਿੱਚ ਅਜੇ ਚੱਲ ਰਿਹਾ। ਪੱਛਮੀ ਮੁਲਕਾਂ ਵਿੱਚ ਇਸ ਦੇ ਲਈ ਕਨੂੰਨ ਹਨ। ਇਹਨਾਂ ਮੁਲਕਾਂ ਦੇ

ਬਾਕੀ ਪੰਨਾ 27 'ਤੇ

# ਕਿਉਂ ਪੈਂਦਾ ਹੈ ਜਾਂ ਮਹਿਸੂਸ ਹੁੰਦਾ ਹੈ ਸੁੱਤੇ ਪਏ ਦਬਾਅ ?

**- ਗੁਰਮੀਤ ਸਿੰਘ**

ਅਸੀਂ ਸਭ ਨੇ ਰਾਤ ਨੂੰ ਸੁੱਤੇ ਪਏ ਪੈਣ ਵਾਲੇ ਦਬਾਅ ਨੂੰ ਮਹਿਸੂਸ ਕੀਤਾ ਹੋਵੇਗਾ ਜਾਂ ਫਿਰ ਇਸ ਬਾਰੇ ਸੁਣਿਆ ਜ਼ਰੂਰ ਹੋਵੇਗਾ। ਆਮ ਲੋਕ ਇਸਨੂੰ ਭੂਤਾਂ ਜਾਂ ਆਤਮਾਵਾਂ ਨਾਲ ਜੋੜ੍ਹਦੇ ਹਨ। ਕੁੱਝ ਦੇਸ਼ਾਂ ਵਿੱਚ ਇਸ ਨੂੰ ਏਲੀਅਨਜ਼ ਦੀਆਂ ਗਤੀਵਿਧੀਆਂ ਨਾਲ ਵੀ ਜੋੜਿਆ ਜਾਂਦਾ ਹੈ। ਚੀਨ ਦੀ ਇੱਕ ਯੂਨੀਵਰਸਿਟੀ ਵਿੱਚ 600 ਵਿਦਿਆਰਥੀਆਂ 'ਤੇ ਹੋਏ ਇੱਕ ਸਰਵੇ ਵਿੱਚ ਸਾਹਮਣੇ ਆਇਆ ਕਿ 93% ਵਿਦਿਆਰਥੀ ਇਸ ਤੋਂ ਜਾਣੂ ਹਨ ਤੇ 37% ਵਿਦਿਆਰਥੀਆਂ ਨੇ ਇਸਨੂੰ ਮਹਿਸੂਸ ਕੀਤਾ ਹੈ। ਕੀ ਇਹ ਸੱਚਮੁੱਚ ਭੂਤ ਦਾ ਕੰਮ ਹੈ ਜਾਂ ਫਿਰ ਇਸ ਪਿੱਛੇ ਕੋਈ ਵਿਗਿਆਨਕ ਕਾਰਣ ਹਨ, ਆਓ ਜਾਣੀਏ।

ਮਨੁੱਖੀ ਨੀਂਦ ਦਾ ਇੱਕ ਤਿਹਾਈ ਭਾਗ REM ਨੀਂਦ ਦਾ ਹੁੰਦਾ ਹੈ। ਇਹ ਨੀਂਦ ਦੀ ਇੱਕ ਕਿਸਮ ਹੈ : Rapid Eye Movement. ਇਹ ਉਹ ਅਵਸਥਾ ਹੈ ਜਦੋਂ ਸਾਨੂੰ ਅਕਸਰ ਸੁਪਨੇ ਆਉਂਦੇ ਹਨ। ਇਸ ਅਵਸਥਾ ਦੌਰਾਨ ਸਾਡੇ ਦਿਮਾਗ ਦਾ ਇੱਕ ਖਾਸ ਭਾਗ ਚੇਤੰਨ ਰਹਿੰਦਾ ਹੈ ਪਰ ਸਾਡਾ ਸਰੀਰ ਇਸ ਪ੍ਰਤੀ ਕੋਈ ਕਿਰਿਆ ਨਹੀਂ ਕਰਦਾ ਕਿਉਂਕਿ ਸਾਡੇ ਸਰੀਰ ਦੇ ਪੱਠੇ ਪੂਰੀ ਤਰ੍ਹਾਂ ਅਰਾਮ ਦੀ ਅਵਸਥਾ ਵਿੱਚ ਹੁੰਦੇ ਹਨ। ਇਸ ਸਥਿਤੀ ਨੂੰ Muscle Atonía ਜਾਂ Muscle Paralysis ਆਖਦੇ ਹਨ। ਦਿਮਾਗ ਨੂੰ ਮਾਸਪੇਸ਼ੀਆਂ ਦੀ ਇਸ ਵਿਰਾਮ ਸਥਿਤੀ ਦਾ ਪਤਾ ਨਾ ਲੱਗੇ ਉਸ ਲਈ ਸਾਡੇ ਸਰੀਰ ਨੇ ਕੁੱਝ ਖਾਸ ਨਿਊਰਾਨ ਵਿਕਸਿਤ ਕੀਤੇ ਹੋਏ ਹਨ ਜਿਹਨਾਂ ਦਾ ਕੰਮ ਦਿਮਾਗ ਤੱਕ ਇਹ ਸੰਕੇਤ ਪਹੁੰਚਣ ਤੋਂ ਰੋਕਣਾ ਹੁੰਦਾ ਹੈ ਕਿ ਮਾਸਪੇਸ਼ੀਆਂ ਜਾਂ ਸਰੀਰ ਕੋਈ ਪ੍ਰਤੀਕਿਰਿਆ ਨਹੀਂ ਕਰ ਰਿਹਾ ਹੈ। ਇਸੇ ਤਰ੍ਹਾਂ ਕੁੱਝ ਦੂਜੇ ਨਿਊਰਾਨ ਸਰੀਰ ਨੂੰ ਦਿਮਾਗ ਦੇ ਸੰਕੇਤ ਮੰਨਣ ਤੋਂ ਰੋਕ ਰਹੇ ਹੁੰਦੇ ਹਨ ਤਾਂ ਜੋ ਸਰੀਰ ਪੂਰੀ ਤਰ੍ਹਾਂ ਅਰਾਮ ਕਰ ਸਕੇ, ਤਾਂ ਹੀ ਅਸੀਂ ਸੁਪਨੇ ਵਿੱਚ ਵਿਖਾਈ ਦੇ ਰਹੀ ਗਤੀਵਿਧੀ ਲਈ ਸਰੀਰਕ ਪ੍ਰਤਿਕਿਰਿਆ ਨਹੀਂ ਦਿੰਦੇ।

ਬੁਹਤ ਜ਼ਿਆਦਾ ਤਣਾਅ ਵਿੱਚ ਜਾਂ ਫਿਰ ਇੱਕ ਖਾਸ ਦਿਮਾਗੀ ਬਿਮਾਰੀ ਦੇ ਚੱਲਦੇ ਇਹ ਨਿਊਰਾਨ ਦਿਮਾਗ ਤੱਕ ਪਹੁੰਚਣ ਵਾਲੇ ਸੰਕੇਤਾਂ ਨੂੰ ਰੋਕਣ ਤੋਂ ਅਸਮਰੱਥ ਹੋ ਜਾਂਦੇ ਹਨ ਤੇ ਨੀਂਦ ਦੀ ਹਾਲਤ ਵਿੱਚ ਸਾਡੇ ਦਿਮਾਗ ਨੂੰ ਪਤਾ ਲੱਗ ਜਾਂਦਾ ਹੈ ਕਿ ਸਰੀਰ ਉਸ ਪ੍ਰਤੀ ਕੋਈ ਹਰਕਤ ਨਹੀਂ ਕਰ ਰਿਹਾ। ਇਸ ਦੌਰਾਨ ਦਿਮਾਗ ਪੂਰਾ ਜ਼ੋਰ ਲਗਾਕੇ ਸਰੀਰ ਤੋਂ ਹਰਕਤ ਦੀ ਉਮੀਦ ਕਰਦਾ ਹੈ ਪਰ ਵਿਰਾਮ ਅਵਸਥਾ ਵਿੱਚ ਹੋਣ ਕਾਰਣ ਮਾਸਪੇਸ਼ੀਆਂ ਕੋਈ ਹਰਕਤ ਨਹੀਂ ਕਰਦੀਆਂ। ਦਿਮਾਗ ਅਰਧ ਚੇਤੰਨ ਅਵਸਥਾ ਵਿੱਚ ਆਪਣੇ ਇਕੱਠੀ ਕੀਤੀ ਜਾਣਕਾਰੀ ਵਿੱਚੋਂ ਇਸਦਾ ਕਾਰਣ ਲੱਭਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸਨੂੰ ਇਸਦਾ ਕਾਰਣ ਭੂਤ, ਆਤਮਾ, ਏਲੀਅਨਜ਼ ਜਾਂ ਕਈ ਵਾਰ ਕਿਸੇ ਜਾਨਵਰ ਦੁਆਰਾ ਸਰੀਰ ਦੱਬਿਆ ਹੋਇਆ ਲੱਗਦਾ ਹੈ।

ਸੋ ਇਹ ਕੋਈ ਭੂਤ ਜਾਂ ਆਤਮਾ ਦਾ ਕੰਮ ਨਹੀ ਹੈ ਇਹ ਸਰੀਰ ਦੀ ਇੱਕ ਅਵਸਥਾ ਹੈ ਸੋ ਸਰੀਰ ਨੇ ਖ਼ੁਦ ਨੂੰ ਆਰਾਮ ਦੇਣ ਲਈ ਤਿਆਰ ਕੀਤੀ ਹੈ। ਇੱਥੇ ਹੁਣ ਇਹ ਸਾਡਾ ਫਰਜ਼ ਬਣਦਾ ਹੈ ਕਿ ਲੋਕਾਂ ਨੂੰ ਇਸ ਬਾਰੇ ਅਸੀਂ ਜਾਗਰੂਕ ਕਰੀਏ ਤਾਂ ਜੋ ਲੋਕ ਬਾਬਿਆਂ ਦੇ ਚੱਕਰਾਂ ਵਿੱਚੋਂ ਨਿਕਲ ਕੇ ਵਿਗਿਆਨ ਨਾਲ ਜੁੜਨ ਤੇ ਹਰੇਕ ਵਰਤਾਰੇ ਨੂੰ ਵਿਗਿਆਨਕ ਨਜ਼ਰੀਏ ਤੋਂ ਸਮਝਣ ਦੀ ਕੋਸ਼ਿਸ਼ ਕਰਨ।

---

**ਪੰਨਾ 26 ਦਾ ਬਾਕੀ**

ਚਾਰਟਰ ਆਫ਼ ਰਾਈਟਸ਼ ਵਿੱਚ ਤੁਹਾਡੇ ਲਈ ਨਿੱਜੀ ਅਧਿਕਾਰ ਹਨ : ਤੁਸੀਂ ਜਾਂ ਤੁਹਾਡੇ 'ਤੇ ਕੋਈ ਵਿਅਕਤੀ ਰੰਗ ਰੂਪ, ਮੋਟਾਪੇ, ਪਤਲੇਪਣ, ਮਦਰਾ ਕੱਦ, ਅਵਾਜ, ਧਰਮ, ਜਾਤ, ਗੋਤ, ਨਸ਼ਲ ਤੇ ਨਿੱਜੀ ਤੋਰ 'ਤੇ ਵਿਅੰਗ ਨਹੀ ਕਰ ਸਕਦੇ। ਪੀੜਤ ਵਿਅਕਤੀ ਦੀ ਕਨੂੰਨ ਮੱਦਦ ਕਰਦਾ ਹੈ। ਜਦ ਸੱਭਿਅਕ ਤੌਰ 'ਤੇ ਅਣਵਿਕਸਤ ਦੇਸ਼ਾਂ ਦੇ ਲੋਕ ਵਿਕਸਤ ਦੇਸ਼ਾਂ ਦੇ ਨਾਗਰਿਕ ਬਣਦੇ ਹਨ ਤਾਂ ਉਹਨਾਂ ਦੀਆਂ ਪੁਰਾਣੀਆਂ ਆਦਤਾਂ ਨੂੰ ਇਹਨਾਂ ਦੇਸ਼ਾਂ ਵਿੱਚ ਆ ਕੇ ਬਦਲਣ ਦੀ ਲੋੜ ਹੈ। ਜਿਸ ਨਾਲ ਉਹਨਾਂ ਦੀ ਆਪਣੀ ਸਿਆਣਪ ਦੀ ਝਲਕ ਉਹਨਾਂ ਦੇ ਚਰਿੱਤਰ ਵਿੱਚ ਦਿਸੇ। ਇੱਥੇ ਯਾਦ ਰਹੇ ਕਿ ਪੱਛਮੀ ਦੇਸ਼ਾਂ ਵਿੱਚ ਜਨਮੇ ਤੇ ਵੱਡੇ ਹੋਏ ਬੱਚੇ ਇਸ ਤਰ੍ਹਾਂ ਦੇ ਵਤੀਰੇ ਨੂੰ ਪਸੰਦ ਨਹੀਂ ਕਰਦੇ। ਸਾਨੂੰ ਉਹਨਾਂ ਅਨੁਸਾਰ ਚੱਲਣਾ ਪੈਣਾ ਹੈ ਕਿਉਂਕਿ ਕੱਲ੍ਹ ਉਹਨਾਂ ਦਾ ਹੈ।

**-41650 96200**

## ਚਾਨਣ ਦੀ ਨਾਇਕਾ

**ਸਵਿੱਤਰੀ ਬਾਈ ਫੂਲੇ**

ਗਿਆਨ ਨੂੰ ਰੌਸ਼ਨੀ ਦਾ ਮੀਨਾਰ ਬਣਾਓ ਤਾਂ ਜੋ ਅਗਿਆਨਤਾ ਦਾ ਹਨੇਰਾ ਦੂਰ ਕੀਤਾ ਜਾ ਸਕੇ। ਜੀਵਨ ਭਰ ਇਸ ਆਦਰਸ਼ ਨੂੰ ਪ੍ਰਣਾਈ ਸਵਿੱਤਰੀ ਬਾਈ ਫੂਲੇ ਦੀ ਜੀਵਨ ਘਾਲਣਾ ਇੱਕ ਮਿਸਾਲ ਹੈ। ਸਮਾਜ ਦਾ ਰਾਹ ਰੁਸ਼ਨਾਉਣ ਵਾਲੇ ਲੱਖ ਔਕੜਾਂ ਦੇ ਬਾਵਜੂਦ ਵੀ ਮੰਜ਼ਿਲ ਸਰ ਕਰਿਆ ਕਰਦੇ ਹਨ।


(ਜਨਮ : 3 ਜਨਵਰੀ 1831)

ਉਨ੍ਹਾਂ ਦੇ ਪਤੀ ਜੋਤੀ ਰਾਓ ਫੂਲੇ ਖ਼ੁਦ ਇੱਕ ਸਮਾਜ ਸੁਧਾਰਕ ਸਨ। ਉਨ੍ਹਾਂ ਨੇ ਆਪਣੀ ਪਤਨੀ ਨੂੰ ਘਰ ਵਿੱਚ ਹੀ ਪੜ੍ਹਾਇਆ ਤੇ ਅਧਿਆਪਕਾ ਬਣਨ ਲਈ ਪ੍ਰੇਰਿਤ ਕੀਤਾ। ਸਵਿੱਤਰੀ ਬਾਈ ਨੂੰ ਭਾਰਤ ਦੀ ਪਹਿਲੀ ਮਹਿਲਾ ਅਧਿਆਪਕਾ ਤੇ ਔਰਤ ਮੁਕਤੀ ਲਹਿਰ ਦੀ ਪਹਿਲੀ ਆਗੂ ਹੋਣ ਦਾ ਮਾਣ ਹਾਸਲ ਹੈ। ਸਾਵਿੱਤਰੀ ਬਾਈ ਫੂਲੇ ਨੇ ਔਰਤਾਂ ਦੀ ਸਿੱਖਿਆ ਲਈ ਅਣਥੱਕ ਕੰਮ ਕੀਤਾ। 1848 ਵਿੱਚ ਉਹਨਾਂ ਨੇ ਪਹਿਲੇ ਮਹਿਲਾ ਸਕੂਲ ਦੀ ਸਥਾਪਨਾ ਕੀਤੀ। ਇਸਤੋਂ ਬਾਅਦ ਉਹ ਅਜਿਹੇ ਹੋਰ 5 ਸਕੂਲ ਖੋਲ੍ਹਣ ਵਿੱਚ ਵੀ ਸਫਲ ਹੋਈ। ਉਸ ਸਮੇਂ ਦੀ ਅੰਗਰੇਜ਼ ਹਕੂਮਤ ਦੀ ਸਿੱਖਿਆ ਦਾ ਉਦੇਸ਼ ਰੰਗ-ਰੂਪ ਪੱਖੋਂ ਭਾਰਤੀ ਪਰ ਮਨ ਤੋਂ ਅੰਗੇਰਜ਼ ਕਲਰਕ ਪੈਦਾ ਕਰਨਾ ਸੀ। ਇਸ ਲਈ ਉਹ ਸਿੱਖਿਆ ਵਿੱਚ ਵਿਗਿਆਨਕ ਚੇਤਨਾ ਵਾਲੀ ਸਿੱਖਿਆ ਸ਼ਾਮਲ ਨਹੀਂ ਸੀ ਕਰਦੇ। ਸਾਵਿੱਤਰੀ ਬਾਈ ਨੇ ਪ੍ਰਾਇਮਰੀ ਪੱਧਰ 'ਤੇ ਵਿਗਿਆਨਕ ਸਿੱਖਿਆ ਸ਼ਾਮਲ ਕਰਨ 'ਤੇ ਜੋਰ ਦਿੱਤਾ। ਜਦੋਂ ਉਹ ਕੁੜੀਆਂ ਨੂੰ ਪੜ੍ਹਾਉਣ ਜਾਂਦੀ ਸੀ ਤਾਂ ਲੋਕ ਉਸ ਉੱਪਰ ਚਿੱਕੜ, ਗੰਦਗੀ ਤੇ ਗੋਹਾ ਆਦਿ ਸੁੱਟਦੇ ਸਨ। ਪਰ ਉਹ ਲੋਕਾਂ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਮਿਸ਼ਨ ਵਿੱਚ ਜੁਟੀ ਰਹੀ।1890 'ਚ ਜੋਤੀ ਰਾਓ ਫੂਲੇ ਦੀ ਮੌਤ ਤੋਂ ਬਾਅਦ ਸਾਵਿੱਤਰੀ ਬਾਈ ਨੇ ਉਨ੍ਹਾਂ ਦੇ ਅਧੂਰੇ ਸੁਪਨੇ ਪੂਰੇ ਕਰਨ ਦਾ ਸੰਕਲਪ ਲਿਆ। ਉਨ੍ਹਾਂ ਬਾਲ ਵਿਆਹ, ਛੂਆ-ਛੂਤ, ਜਾਤ-ਪਾਤ ਅਤੇ ਵਿਧਵਾ ਵਿਆਹ 'ਤੇ ਰੋਕ ਜਿਹੀਆਂ ਕੁਰੀਤੀਆਂ ਖਿਲਾਫ ਮਿਸਾਲੀ ਸੰਘਰਸ਼ ਕੀਤਾ। 1897 ਵਿੱਚ ਮਹਾਂਰਾਸ਼ਟਰ ਵਿੱਚ ਫੈਲੀ ਪਲੇਗ ਦੀ ਭਿਆਨਕ ਮਹਾਂਮਾਰੀ ਵਿੱਚ ਮਰੀਜ਼ਾਂ ਦੀ ਮੱਦਦ ਕਰਦਿਆਂ ਉਹ ਇਸੇ ਬੀਮਾਰੀ ਨਾਲ 10 ਮਾਰਚ 1897 ਨੂੰ ਸਦਾ ਲਈ ਵਿਛੜ ਗਈ। ਸਮਾਜ ਸੇਵਿਕਾ, ਕਵਿੱਤਰੀ ਅਤੇ ਔਰਤਾਂ, ਦਲਿਤਾਂ ਦੀ ਆਵਾਜ਼ ਬਣਨ ਵਾਲੀ ਵਾਲ਼ੀ ਸਵਿੱਤਰੀ ਬਾਈ ਫੂਲੇ ਦਾ ਸੰਘਰਸ਼ ਤੇ ਗਿਆਨ, ਚੇਤਨਾ ਦੇ ਪਾਸਾਰ ਲਈ ਕੀਤਾ ਬਹੁਮੁੱਲਾ ਕਾਰਜ ਸਾਡੇ ਲਈ ਪ੍ਰੇਰਨਾ ਤੇ ਸਬਕ ਹੈ।

*****

## ਸੁਹਿਰਦ ਇਨਕਲਾਬੀ ਸੁਖਦੇਵ

ਭਗਤ ਸਿੰਘ ਦੇ ਮੁਕਾਬਲੇ ਸੁਖਦੇਵ ਘੱਟ ਪੜ੍ਹਦਾ ਲਿਖਦਾ ਸੀ ਪ੍ਰੰਤੂ ਉਸਦੀ ਯਾਦ ਸ਼ਕਤੀ ਬਹੁਤ ਤੇਜ਼ ਸੀ। ਆਮ ਤੌਰ 'ਤੇ ਫਿਲਾਸਫੀ ਜਾਂ ਸਿਧਾਂਤ ਦੀਆਂ ਜਿਹੜੀਆਂ ਕਿਤਾਬਾਂ ਨੂੰ ਦੂਸਰੇ ਸਾਥੀ ਹਫ਼ਤਿਆਂ ਵਿੱਚ ਪੜ੍ਹ ਪਾਉਂਦੇ ਸੀ, ਸੁਖਦੇਵ ਉਨ੍ਹਾਂ ਨੂੰ ਦੋ ਦਿਨਾਂ ਵਿੱਚ ਹੀ ਪੜ੍ਹ ਲੈਂਦਾ ਸੀ। ਉਸ ਨੇ ਕਦੇ ਵੀ ਨੋਟਿਸ ਨਹੀਂ ਸਨ ਬਣਾਏ, ਫਿਰ ਵੀ ਸਰਸਰੀ ਪੜ੍ਹੀਆਂ ਕਿਤਾਬਾਂ ਵਿੱਚੋਂ ਉਸ ਕੋਲ਼ੋਂ ਵਿਸਥਾਰ ਵਿੱਚ ਉਦਾਹਰਣਾਂ ਮਹੀਨਿਆਂ ਬਾਅਦ ਵੀ ਪੁੱਛੀਆਂ ਜਾ ਸਕਦੀਆਂ ਸਨ। ਜੇਲ੍ਹ ਵਿਚਲੇ ਸਾਥੀਆਂ ਵਿੱਚੋਂ ਭਗਤ ਸਿੰਘ ਤੋਂ ਬਾਅਦ ਸਮਾਜਵਾਦ ਉੱਪਰ ਜੇਕਰ ਕਿਸੇ ਨੇ ਸਭ ਤੋਂ ਜ਼ਿਆਦਾ ਅਧਿਐਨ ਕੀਤਾ ਸੀ ਤਾਂ ਉਹ ਸੁਖਦੇਵ ਸੀ। ਉਸਨੂੰ ਇਨਕਲਾਬੀਆਂ ਦੇ ਨਿਸ਼ਾਨੇ ਦੀ ਸਫਲਤਾ ਉੱਪਰ ਜਿਨ੍ਹਾਂ ਅਡੋਲ ਵਿਸ਼ਵਾਸ ਸੀ ਉਸਦਾ ਪ੍ਰਮਾਣ ਫਾਂਸੀ ਤੋਂ ਕੁੱਝ ਦਿਨ ਪਹਿਲਾਂ ਉਸ ਵੱਲੋਂ ਗਾਂਧੀ ਜੀ ਦੇ ਨਾਂ ਲਿਖੀ ਉਸਦੀ ਚਿੱਠੀ ਤੋਂ ਮਿਲਦਾ ਹੈ।


(ਜਨਮ : 19 ਫਰਵਰੀ 1907)

ਇਨਕਲਾਬੀਆਂ ਦਾ ਨਿਸ਼ਾਨਾ ਇਸ ਦੇਸ਼ ਵਿੱਚ ਸਮਾਜਵਾਦੀ ਜਮਹੂਰੀ ਪ੍ਰਬੰਧ ਸਥਾਪਤ ਕਰਨਾ ਹੈ। ਇਸ ਨਿਸ਼ਾਨੇ ਵਿੱਚ ਤਬਦੀਲੀ ਦੀ ਜ਼ਰਾ ਜਿੰਨੀ ਵੀ ਗੁੰਜਾਇਸ਼ ਨਹੀਂ ਹੈ। ਮੇਰਾ ਖਿਆਲ ਹੈ ਕਿ ਤੁਹਾਡੀ ਇਹ ਧਾਰਨਾ ਨਹੀਂ ਹੋਵੇਗੀ ਕਿ ਇਨਕਲਾਬੀ ਤਰਕਹੀਣ ਹੁੰਦੇ ਹਨ ਅਤੇ ਉਨ੍ਹਾਂ ਨੂੰ ਸਿਰਫ਼ ਵਿਨਾਸ਼ਕਾਰੀ ਕੰਮਾਂ ਵਿੱਚ ਹੀ ਆਨੰਦ ਆਉਂਦਾ ਹੈ। ਅਸੀਂ ਤੁਹਾਨੂੰ ਇਹ ਦੱਸ ਦੇਣਾ ਚਾਹੁੰਦੇ ਹਾਂ ਕਿ ਅਸਲ ਵਿੱਚ ਗੱਲ ਇਸ ਤੋਂ ਐਨ ਉਲਟ ਹੈ। ਉਹ ਹਰ ਇੱਕ ਕਦਮ ਅੱਗੇ ਵਧਾਉਣ ਤੋਂ ਪਹਿਲਾਂ ਆਪਣੇ ਆਲੇ ਦੁਆਲੇ ਦੇ ਹਾਲਾਤ ਉੱਪਰ ਵਿਚਾਰ ਕਰਦੇ ਹਨ। ਉਨ੍ਹਾਂ ਨੂੰ ਹਰ ਵੇਲ਼ੇ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਬਣਿਆ ਰਹਿੰਦਾ ਹੈ।.... ਉਹ ਦਿਨ ਦੂਰ ਨਹੀਂ ਜਦੋਂ ਉਨ੍ਹਾਂ (ਇਨਕਲਾਬੀਆਂ) ਦੀ ਅਗਵਾਈ ਵਿੱਚ ਤੇ ਉਨ੍ਹਾਂ ਦੇ ਝੰਡੇ ਥੱਲੇ ਜਨਤਾ ਸਮਾਜਵਾਦੀ ਜਮਹੂਰੀਅਤ ਦੇ ਨਿਸ਼ਾਨੇ ਵੱਲ ਵਧਦੀ ਦਿਖਾਈ ਦੇਵੇਗੀ।

**-ਸ਼ਿਵ ਵਰਮਾ**

*****

# ਸੂਬਾਈ ਵਿਦਿਆਰਥੀ ਸਨਮਾਨ ਸਮਾਰੋਹ-2024




ਸੰਬੋਧਨ ਕਰਦੇ ਹੋਏ ਮਹਿਮਾਨ ਵਿਦਵਾਨ ਹਰਵਿੰਦਰ ਭੰਡਾਲ




ਮੁੱਖ ਮਹਿਮਾਨ ਹਰਵਿੰਦਰ ਭੰਡਾਲ ਦੇ ਸਨਮਾਨ ਦੀ ਝਲਕ



ਸਮਾਰੋਹ ਵਿੱਚ ਹਾਜਰ ਅਧਿਆਪਕ, ਮਾਪੇ, ਵਿਦਿਆਰਥੀ ਤੇ ਤਰਕਸ਼ੀਲ ਕਾਰਕੁੰਨ

# ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕਰਵਾਈ ਗਈ ਛੇਵੀਂ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ-2024 : ਪੰਜਾਬ ਵਿੱਚੋਂ ਅੱਵਲ ਆਉਣ ਵਾਲੇ ਵਿਦਿਆਰਥੀ



ਹੈਰਿਨਪ੍ਰੀਤ ਸਿੰਘ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਛੇਵੀਂ, ਪਹਿਲਾ ਸਥਾਨ



ਸਿਦਕਪ੍ਰੀਤ ਕੌਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਛੇਵੀਂ, ਦੂਸਰਾ ਸਥਾਨ




ਸ਼ੁਭਮ ਕੁਮਾਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਛੇਵੀਂ, ਦੂਸਰਾ ਸਥਾਨ



ਦੀਪਿਕਾ ਰਾਣੀ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਸੱਤਵੀਂ, ਪਹਿਲਾ ਸਥਾਨ



ਗੋਲੂ
ਅੱਪੂ ਵਿਦਿਆਲਿਆ, ਬਠਿੰਡਾ
ਕਲਾਸ ਸੱਤਵੀਂ, ਸਥਾਨ ਪਹਿਲਾ




ਰਿਤਿਕਾ ਠਾਕੁਰ
ਬ੍ਰਾਈਟ ਫਿਊਚਰ ਅਕੈਡਮੀ, ਰਾਜਪੁਰਾ (ਗੁਰਦਾਸਪੁਰ)
ਕਲਾਸ ਸੱਤਵੀਂ, ਸਥਾਨ ਪਹਿਲਾ



ਉੱਤਮਪ੍ਰੀਤ ਕੌਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਅੱਠਵੀਂ, ਪਹਿਲਾ ਸਥਾਨ



ਗੁਰਸ਼ਾਨ ਕੌਰ
ਅਸ਼ੀਰਵਾਦ ਡੇ ਬੋਰਡਿੰਗ ਪਬਲਿਕ ਸੀ. ਸੈ. ਸਕੂਲ, ਝਾੜੋਂ
ਕਲਾਸ ਅੱਠਵੀਂ, ਸਥਾਨ ਦੂਸਰਾ



ਮਨਪ੍ਰੀਤ ਕੌਰ
ਬ੍ਰਾਈਟ ਸਟਾਰ ਪਬਲਿਕ ਸੀ. ਸੈ. ਸਕੂਲ, ਦਿੜਬਾ
ਕਲਾਸ ਅੱਠਵੀਂ, ਸਥਾਨ ਤੀਸਰਾ



ਗੁੰਜਨ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਅੱਠਵੀਂ ਕਲਾਸ, ਸਥਾਨ ਤੀਸਰਾ



ਮੋਹਿਤ ਕੁਮਾਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਨੌਵੀਂ, ਪਹਿਲਾ ਸਥਾਨ



ਪ੍ਰਭਜੋਤ ਕੌਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਨੌਵੀਂ ਕਲਾਸ, ਸਥਾਨ ਤੀਸਰਾ



ਮਨੀ ਮਹੇਸ਼ ਸ਼ਰਮਾਂ
ਸਰਕਾਰੀ ਸੀਨੀਅਰ ਸੈ. ਸਕੂਲ, ਚਨੌਲੀ ਬਸੀ
ਕਲਾਸ ਨੌਵੀਂ, ਸਥਾਨ ਤੀਸਰਾ



ਜਸਪ੍ਰੀਤ ਸਿੰਘ
ਸਰਰਕਾਰੀ ਸੀਨੀਅਰ ਸੈ. ਸਕੂਲ, ਭੁੱਚੋ ਕਲਾਂ
ਕਲਾਸ ਨੌਵੀਂ, ਸਥਾਨ ਤੀਸਰਾ



ਕਿਰਨ
ਅੱਪੂ ਵਿਦਿਆਲਿਆ, ਬਠਿੰਡਾ
ਕਲਾਸ ਦਸਵੀਂ, ਸਥਾਨ ਪਹਿਲਾ



ਰਾਜਵੀਰ ਕੌਰ
ਵਿਵੇਕ ਪਬਲਿਕ ਹਾਈ ਸਕੂਲ, ਬਰਗਾੜੀ
ਕਲਾਸ ਦਸਵੀਂ, ਸਥਾਨ ਦੂਸਰਾ

# ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕਰਵਾਈ ਗਈ ਛੇਵੀਂ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ-2024 : ਪੰਜਾਬ ਵਿੱਚੋਂ ਅੱਵਲ ਆਉਣ ਵਾਲੇ ਵਿਦਿਆਰਥੀ


ਮਹਿਕਪ੍ਰੀਤ ਕੌਰ
ਮਾਇਆ ਦੇਵੀ ਮੈਮੋਰੀਅਲ ਆਦਰਸ਼ ਸੀ. ਸੈ. ਸਕੂਲ, ਕੇਰਾ ਖੇੜਾ, ਕਲਾਸ ਦਸਵੀਂ , ਸਥਾਨ ਤੀਸਰਾ


ਜੈਸਮੀਨ ਕੌਰ
ਮਾਇਆ ਦੇਵੀ ਮੈਮੋਰੀਅਲ ਆਦਰਸ਼ ਸੀ. ਸੈ. ਸਕੂਲ, ਕੇਰਾ ਖੇੜਾ , ਕਲਾਸ ਦਸਵੀਂ, ਸਥਾਨ ਤੀਸਰਾ


ਪਲਵੀ
ਮਾਇਆ ਦੇਵੀ ਮੈਮੋਰੀਅਲ ਆਦਰਸ਼ ਸੀ. ਸੈ. ਸਕੂਲ, ਕੇਰਾ ਖੇੜਾ ਕਲਾਸ ਦਸਵੀਂ, ਸਥਾਨ ਤੀਸਰਾ


ਮਨਪ੍ਰੀਤ ਸਿੰਘ
ਸਰਕਾਰੀ ਹਾਈ ਸਕੂਲ, ਗਾਗਾ (ਸੰਗਰੂਰ)
ਕਲਾਸ ਦਸਵੀਂ, ਸਥਾਨ ਤੀਸਰਾ


ਪ੍ਰਭਜੋਤ ਕੌਰ
ਵਿਵੇਕ ਪਬਲਿਕ ਹਾਈ ਸਕੂਲ, ਬਰਗਾੜੀ
ਕਲਾਸ ਦਸਵੀਂ, ਸਥਾਨ ਤੀਸਰਾ


ਸ਼ਗੁਨਪ੍ਰੀਤ ਕੌਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਗਿਆਰਵੀਂ, ਸਥਾਨ ਪਹਿਲਾ


ਐਸ਼ਦੀਪ ਸਿੰਘ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਗਿਆਰਵੀਂ, ਸਥਾਨ ਦੂਸਰਾ


ਮਨਪ੍ਰੀਤ ਕੌਰ
, ਹੋਲੀ ਹਾਰਟ ਪਬਲਿਕ ਸਕੂਲ, ਛਾਜਲੀ
ਕਲਾਸ ਗਿਆਰਵੀਂ, ਸਥਾਨ ਦੂਸਰਾ


ਮਾਇਆ ਕੌਰ
ਸਰਕਾਰੀ ਸੀ. ਸੈ. ਸਕੂਲ (ਲੜਕੀਆਂ), ਸੁਨਾਮ
ਕਲਾਸ ਬਾਰ੍ਹਵੀਂ, ਸਥਾਨ ਪਹਿਲਾ


ਪਵਨ ਕੁਮਾਰ
ਆਦਰਸ਼ ਪਬਲਿਕ ਸਕੂਲ, ਸ਼ੁਤਰਾਣਾ
ਕਲਾਸ ਬਾਰ੍ਹਵੀਂ, ਦੂਸਰਾ ਸਥਾਨ


ਨਮਨ
ਆਤਮ ਪਬਲਿਕ ਸਕੂਲ, ਇਸਲਾਮਾਬਾਦ (ਅਮ੍ਰਿਤਸਰ)
ਕਲਾਸ ਬਾਰ੍ਹਵੀਂ, ਸਥਾਨ ਦੂਸਰਾ


ਅਰਜਣ
ਅੱਪੂ ਵਿਦਿਆਲਿਆ, ਬਠਿੰਡਾ
ਕਾਲਜ ਪੱਧਰ, ਸਥਾਨ ਪਹਿਲਾ


ਭੂਮਿਕਾ
ਸਰਕਾਰੀ ਕਾਲਜ (ਲੜਕੀਆਂ), ਸੈਕਟਰ-11, ਚੰਡੀਗੜ੍ਹ
ਕਾਲਜ ਪੱਧਰ, ਸਥਾਨ ਦੂਸਰਾ


ਖੁਸ਼ੀ ਗਿੱਲ
ਪ੍ਰਾਈਵੇਟ ਵਿਦਿਆਰਥਣ, ਬਨਾਰਸੀ (ਸੰਗਰੂਰ)
ਕਾਲਜ ਪੱਧਰ, ਸਥਾਨ ਤੀਸਰਾ

ਮੈਨੂੰ ਮਨੁੱਖ ਦੀ ਮਿਹਨਤ ਤੇ ਉਸਦੇ ਬਲਬੂਤੇ 'ਤੇ ਵਿਸ਼ਵਾਸ ਹੈ ਇਸੇ ਲਈ ਮੈਂ ਆਸ਼ਾਵਾਦੀ ਹਾਂ। ਤੁਸੀਂ ਹਰ ਗੱਲ ਲਈ 'ਰੱਬ' ਵੱਲ ਵੇਖਦੇ ਹੋ ਇਸੇ ਕਾਰਨ ਤੁਸੀਂ ਕਿਸਮਤਵਾਦੀ ਤੇ ਨਿਰਾਸ਼ਾਵਾਦੀ ਹੋ। ਕਿਸਮਤਵਾਦ ਮਿਹਨਤ ਤੋਂ ਭੱਜਣ ਦਾ ਇੱਕ ਰਸਤਾ ਹੈ। ਕਮਜ਼ੋਰ, ਕਾਇਰ ਤੇ ਭਗੌੜੇ ਲੋਕਾਂ ਦੀ ਆਖਰੀ ਪਨਾਹ ਹੈ।

ਸ਼ਹੀਦ ਭਗਤ ਸਿੰਘ

# ਛੇਵੀਂ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ-2024

## ਵਿਦਿਆਰਥੀ ਸਨਮਾਨ ਸਮਾਰੋਹ ਦੀਆਂ ਝਲਕੀਆਂ



ਪੰਜਾਬ ਭਰ ਵਿੱਚੋਂ ਅੱਵਲ ਆਏ ਸੈਕੰਡਰੀ ਵਰਗ ਦੇ ਵਿਦਿਆਰਥੀ ਸਨਮਾਨ ਸਮਾਰੋਹ ਵਿੱਚ ਮੁੱਖ ਮਹਿਮਾਨ ਅਤੇ ਸੂਬਾਈ ਤਰਕਸ਼ੀਲ ਆਗੂਆਂ ਨਾਲ



ਪੰਜਾਬ ਭਰ ਵਿੱਚੋਂ ਅੱਵਲ ਆਏ ਮਿਡਲ ਵਰਗ ਦੇ ਵਿਦਿਆਰਥੀ ਸਨਮਾਨ ਸਮਾਰੋਹ ਵਿੱਚ ਮੁੱਖ ਮਹਿਮਾਨ ਅਤੇ ਸੂਬਾਈ ਤਰਕਸ਼ੀਲ ਆਗੂਆਂ ਨਾਲ



ਪੰਜਾਬ ਭਰ ਵਿੱਚੋਂ ਪ੍ਰੀਖਿਆ ਪੁਸਤਕ ਵਧੇਰੇ ਵਿਦਿਆਰਥੀਆਂ ਤੱਕ ਪੁਜਦਾ ਕਰਨ ਵਿੱਚ ਅੱਵਲ ਰਹੀ ਰੋਪੜ ਇਕਾਈ ਦੇ ਸਨਮਾਨ ਦੀ ਝਲਕ

## ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕਰਵਾਈ ਗਈ ਛੇਵੀਂ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ-2024, ਸਨਮਾਨਿਤ ਇਕਾਈਆਂ

| | ਇਕਾਈ | ਜੋਨ | | ਇਕਾਈ | ਜੋਨ | | ਇਕਾਈ | ਜੋਨ |
|---|---|---|---|---|---|---|---|---|
| 1. | ਰੋਪੜ | ਚੰਡੀਗੜ੍ਹ | 8. | ਗੁਰੂ ਹਰਸਹਾਏ | ਫਾਜਿਲਕਾ | 14. | ਮੋਹਾਲੀ | ਚੰਡੀਗੜ੍ਹ |
| 2. | ਸੰਗਰੂਰ | ਬਰਨਾਲਾ-ਸੰਗਰੂਰ | 9. | ਅਬੋਹਰ | ਫਾਜਿਲਕਾ | 15. | ਧਾਰੀਵਾਲ ਭੋਜਾਂ | ਅਮ੍ਰਿਤਸਰ |
| 3. | ਸ਼ਾਹਕੋਟ | ਜਲੰਧਰ | 10. | ਰਾਮਪੁਰਾ ਫੂਲ | ਬਠਿੰਡਾ | 16. | ਗੜ੍ਹਸ਼ੰਕਰ | ਨਵਾਂ ਸ਼ਹਿਰ |
| 4. | ਬਠਿੰਡਾ | ਬਠਿੰਡਾ | 11. | ਪਟਿਆਲਾ ਸਿਟੀ | ਪਟਿਆਲਾ | 17. | ਦਿੜ੍ਹਬਾ | ਬਰਨਾਲਾ-ਸੰਗਰੂਰ |
| 5. | ਭਦੌੜ | ਬਰਨਾਲਾ-ਸੰਗਰੂਰ | 12. | ਫਗਵਾੜਾ | ਜਲੰਧਰ | 18. | ਮੁਕਤਸਰ-ਲੱਖੇਵਾਲੀ | ਫਾਜਿਲਕਾ |
| 6. | ਮਾਨਸਾ | ਮਾਨਸਾ | 13. | ਅਮ੍ਰਿਤਸਰ | ਅਮ੍ਰਿਤਸਰ | 19. | ਮਲੇਰਕੋਟਲਾ | ਲੁਧਿਆਣਾ |
| 7. | ਪਟਿਆਲਾ ਅ. ਅ. | ਪਟਿਆਲਾ | | | | | | |

# ਜਗਿਆਸਾ

ਸੁਕਰਾਤ ਦੁਨੀਆਂ ਭਰ ਦੇ ਵਿਦਵਾਨਾਂ, ਦਾਰਸ਼ਨਿਕਾਂ, ਇਨਸਾਫ ਪਸੰਦ ਲੋਕਾਂ ਦੇ ਚੇਤਿਆਂ ਵਿੱਚ ਜਿਉਂਦਾ ਹੈ। ਉਸ ਨੇ ਆਪਣੇ ਅੰਦਰ ਇੱਕ ਅਜਿਹੀ ਨਿਵੇਕਲੀ ਆਦਤ ਨੂੰ ਵਿਕਸਤ ਕਰ ਲਿਆ ਸੀ ਜਿਸ ਦਾ ਦੁਨੀਆਂ ਦੇ ਬਹੁਗਿਣਤੀ ਲੋਕਾਂ ਨੂੰ ਜਿੰਦਗੀ ਭਰ ਅਹਿਸਾਸ ਨਹੀਂ ਹੁੰਦਾ। ਯੂਨਾਨ ਦੀ ਕਰੀਟੀਅਸ ਹਕੂਮਤ ਨੇ ਉਸ ਦੇ ਕ੍ਰਾਂਤੀਕਾਰੀ ਵਿਚਾਰਾਂ ਕਰਕੇ ਉਹਨੂੰ ਮੌਤ ਦੀ ਸਜਾ ਸੁਣਾਈ। ਜ਼ਹਿਰ ਪਿਲਾਏ ਜਾਣ ਸਮੇਂ ਉਹ ਆਪਣੇ ਸ਼ਾਗਿਰਦਾਂ ਨਾਲ ਗੱਲਾਂ ਕਰਨ ਵਿੱਚ ਮਸਤ ਸੀ। ਗੱਲਾਂ ਕਰਦਿਆਂ ਕਰਦਿਆਂ ਉਸ ਨੇ ਜ਼ਹਿਰ ਘੋਲ ਰਹੇ ਜਲਾਦ ਨੂੰ ਪੁੱਛਿਆ, "ਕਿੰਨੀ ਕੁ ਦੇਰ ਲੱਗੇਗੀ ਅਜੇ ?"



ਜਲਾਦ ਦੀਆਂ ਅੱਖਾਂ ਵਿੱਚ ਅੱਥਰੂ ਉਤਰ ਆਏ। ਸੁਕਰਾਤ ਦੇ ਕੋਲ ਬੈਠੇ ਉਹਦੇ ਚੇਲੇ ਕਰਾਈਟੋ ਨੇ ਪੁੱਛਿਆ, "ਮਰਨ ਦੀ ਇੰਨੀ ਵੀ ਕੀ ਕਾਹਲੀ ਹੈ ਸੁਕਰਾਤ ?"

ਸੁਕਰਾਤ ਦਾ ਜਵਾਬ ਬੜਾ ਕਮਾਲ ਦਾ ਸੀ। ਉਸ ਦਾ ਜੁਆਬ ਸੀ, "ਜ਼ਿੰਦਗੀ ਭਰ ਹਰ ਪਲ ਸਿੱਖਣ ਦਾ ਅਭਿਲਾਸ਼ੀ ਰਿਹਾ ਹਾਂ। ਹੁਣ ਜਦੋਂ ਮੌਤ ਨਾਲ ਸਾਹਮਣਾ ਹੋ ਰਿਹਾ ਹੈ ਤਾਂ ਅੰਦਰ ਮੌਤ ਨੂੰ ਜਾਣਨ ਦੀ ਜਗਿਆਸਾ ਪੈਦਾ ਹੋ ਰਹੀ ਹੈ।" ਮਰਨ ਸਮੇਂ ਤੱਕ ਸੁਕਰਾਤ ਆਪਣੀ ਮੌਤ ਦੀ ਨਾਲੋਂ ਨਾਲ ਵਿਆਖਿਆ ਕਰਦਾ ਰਿਹਾ। ਸਵੈ ਵਿਕਾਸ ਦੇ ਮਾਰਗ 'ਤੇ ਤੁਰਨ ਲਈ ਇਹ ਬੜਾ ਜਰੂਰੀ ਹੈ ਕਿ ਸਾਡੇ ਅੰਦਰ ਸਿੱਖਣ, ਸਮਝਣ, ਜਾਨਣ ਦੀ ਜਗਿਆਸਾ ਪੈਦਾ ਹੋਵੇ। ਸਿੱਖਣ ਦੀ ਚਿਣਗ ਬਾਲ ਕੇ ਹੀ ਜ਼ਿੰਦਗੀ ਦੇ ਹਨੇਰੇ ਕੋਨਿਆਂ ਨੂੰ ਵੇਖਿਆ, ਸਮਝਿਆ ਅਤੇ ਰੁਸ਼ਨਾਇਆ ਜਾ ਸਕਦਾ ਹੈ। ਸਿੱਖਣ ਦਾ ਸ੍ਰੋਤ ਭਾਵੇਂ ਸਮਾਜ ਹੋਵੇ, ਪੁਸਤਕਾਂ ਹੋਣ ਜਾਂ ਕੁੱਝ ਹੋਰ, ਇਹ ਹਰ ਕੀਮਤ 'ਤੇ ਸਸਤੇ ਹੁੰਦੇ ਹਨ। ਚੰਗੇ ਸਮਾਜ ਦੀ ਸਿਰਜਣਾ ਲਈ ਸਿੱਖਣਾ ਵਕਤ ਦੀ ਲੋੜ ਹੈ।

**- ਗੁਰਚਰਨ ਨੂਰਪੁਰ**

('ਸੁਕਰਾਤ ਕਦੇ ਮਰਦੇ ਨਹੀਂ' ਪੁਸਤਕ 'ਚੋਂ)

*****

# ਖੁਸ਼ਆਮਦੀਦ : 2025

**ਅਹਿਦ**

ਜੀਵਨ ਦਾ ਇੱਕ ਮਕਸਦ ਹੋਵੇ। ਜਿਸ ਵਿੱਚ ਸੁਪਨੇ, ਸਾਂਝਾਂ ਤੇ ਅੱਗੇ ਵਧਣ ਦੀ ਤਾਂਘ ਹੋਵੇ। ਮਨ ਮਸਤਕ ਵਿੱਚ ਚੇਤਨਾ ਦਾ ਚਾਨਣ ਹੋਵੇ। ਗਿਆਨ ਦੀ ਪੂੰਜੀ ਹੋਵੇ। ਵਿਗਿਆਨਕ ਚੇਤਨਾ ਨੂੰ ਹਰ ਦਰ 'ਤੇ ਲਿਜਾਣ ਦੀ ਇੱਛਾ ਹੋਵੇ। ਸਾਵੇਂ, ਸੁਖਾਵੇਂ ਜੀਵਨ ਲਈ ਸੰਘਰਸ਼ਾਂ ਦੇ ਰਾਹ ਤੁਰਨ ਦਾ ਜ਼ਜ਼ਬਾ ਹੋਵੇ। ਜੀਵਨ ਦੀ ਸਾਰਥਿਕਤਾ ਤਾਂ ਹੀ ਹੈ। ਨਵੇਂ ਦਾ ਮਤਲਬ ਰਾਹ ਤਲਾਸ਼ਣ ਤੇ ਕੁਝ ਨਵਾਂ ਕਰਨ ਤੋਂ ਹੁੰਦਾ ਹੈ। ਅੱਜ ਦਾ ਦੌਰ ਚੁਣੌਤੀਆਂ ਭਰਿਆ ਹੈ। ਅਗਿਆਨਤਾ, ਅੰਧਵਿਸ਼ਵਾਸ਼, ਨਾ ਬਰਾਬਰੀ, ਫਿਰਕਾਪ੍ਰਸਤੀ ਤੇ ਫਾਸ਼ੀਵਾਦ ਜ਼ਿੰਦਗੀ ਤੇ ਸਮਾਜ ਦਾ ਰਾਹ ਰੋਕ ਰਹੇ ਹਨ। ਗਿਆਨ,ਚੇਤਨਾ ਦੀ ਲੋਅ ਚੁਣੌਤੀਆਂ ਸਾਹਵੇਂ ਡਟਣ ਦੀ ਜਾਗ ਹੈ। ਭਰਮ ਮੁਕਤ ਚੰਗੇਰੇ ਸਮਾਜ ਦੀ ਸਿਰਜਣਾ ਦਾ ਰਾਹ ਫੜ੍ਹਨਾ ਵਕਤ ਦੀ ਮੰਗ ਹੈ ਤੇ ਲੋੜ ਵੀ। ਇਸ ਅਹਿਦ ਨੂੰ ਅਮਲਾਂ ਵਿੱਚ ਲਿਆਉਣ ਦੀ ਜਰੂਰਤ ਹੈ।

*****

# ਜਾਮਨੀ

ਸ਼ਬਦਾਂ ਦੀ ਦੌਲਤ ਸੁਨਿਹਰੀ ਕਿਣਕਿਆਂ ਦੀ ਝੋਲੀ ਖੋਲ੍ਹਦੀ। ਸ਼ਬਦਾਂ ਦੇ ਮੋਤੀ ਰਾਹ ਰੁਸ਼ਨਾਉਂਦੇ। ਪ੍ਰੇਰਦੇ ਤੇ ਜੀਵਨ ਦਾ ਸਬਕ ਬਣਦੇ। ਸੁਹਜ ਸਲੀਕੇ ਤੇ ਜੀਵਨ ਜਾਚ ਵਿੱਚ ਸਾਂਝ, ਸਨੇਹ ਦਾ ਰੰਗ ਭਰਦੇ। ਚੇਤਨਾ ਦਾ ਚਾਨਣ ਬਿਖੇਰਦੇ।

ਰਿਸ਼ਤਿਆਂ ਵਿੱਚ ਮੁਹੱਬਤ ਦੀ ਮਿਠਾਸ ਭਰਦੇ। ਜ਼ਿੰਦਗੀ ਲਈ ਸਾਵੇਂ ਸੁਖਾਵੇਂ ਰਾਹ ਤਲਾਸ਼ਦੇ। ਸਭਨਾਂ ਦੇ ਭਲੇ ਦੀ ਤੰਦ ਬੁਣਦੇ। ਲੋਕਾਈ ਨੂੰ ਆਜ਼ਾਦੀ, ਬਰਾਬਰੀ ਤੇ ਏਕਤਾ ਦੇ ਕਲਾਵੇ ਵਿੱਚ ਭਰਨਾ ਲੋਚਦੇ। ਧਰਮ, ਜਾਤ, ਰੰਗ, ਨਸਲ ਤੋਂ ਉੱਪਰ ਮਾਨਵਤਾ ਪੱਖੀ ਬੋਲਾਂ ਦੀ ਬੁਲੰਦ ਆਵਾਜ਼ ਬਣਦੇ।

ਸਾਹਿਤ ਸੁਹਜ ਦਾ ਭੰਡਾਰ ਹੁੰਦਾ। ਨਿਮਰਤਾ ਦੇ ਕਲਾਵੇ ਵਿੱਚ ਰਹਿੰਦਾ। ਹਉਮੈਂ ਇਸ ਤੋਂ ਕੋਹਾਂ ਦੂਰ ਰਹਿੰਦੀ। ਸੋਚਣ, ਸਮਝਣ, ਪਰਖਣ ਦਾ ਰਾਹ ਖੁੱਲ੍ਹਦਾ। ਇਹ ਜੀਵਨ ਜਾਚ ਰਾਹਾਂ ਦੀ ਪੈੜ ਬਣਦੀ। ਜਿਹੜੀ ਤਰਕ, ਚੇਤਨਾ ਤੇ ਗਿਆਨ ਦੀ ਜਾਮਨੀ ਹੁੰਦੀ।

*****



# ਬਾਲ ਪੰਨਾ

## ਗੋਂਗਲੂ



- **ਗੁਰਮੀਤ ਕੜਿਆਲਵੀ**

ਗੋਂਗਲੂ ਸਕੂਲ ਨਾ ਆਇਆ
ਮਾਸਟਰ ਅਗਲੇ ਦਿਨ
ਸਵਾਲ ਪਾਇਆ

ਹਾਂ ਵੀ ਦੱਸ!
ਕਿੱਥੇ ਰਿਹਾ!
ਕਿਵੇਂ ਦਿਨ ਲੰਘਾਇਆ ?

ਗੋਂਗਲੂ ਏਧਰ ਓਧਰ ਝਾਕਿਆ
ਕੀ ਜਵਾਬ ਦੇਵੇ
ਕੁੱਝ ਸਮਝ ਨਾ ਆਇਆ

ਅੱਡੀ ਚੱਕਾਂ ਦਾ ਘੀਲਾ
ਖਚਰਾ ਜਿਹਾ ਮੁਸਕਰਾਇਆ
ਤੇ ਸਿਰ ਘੁਕਾਇਆ
"ਜੀ ਏਹਦੀ ਬੀਬੀ 'ਚ
ਓਪਰੀ ਸ਼ੈਅ ਆਉਂਦੀ ਏ
ਹੌਰੂੰ ਹੌਰੂੰ ਆਵਾਜ਼ਾਂ ਕੱਢਦੀ
ਤੇ ਆਏਂ ਆਏਂ ਸਿਰ ਘੁੰਮਾਉਂਦੀ ਏ"
ਕਲਾਸ ਹੱਸੀ
ਮਾਸਟਰ ਹੈਰਾਨ
ਗੋਂਗਲੂ ਪ੍ਰੇਸ਼ਾਨ

"ਨਹੀਂ ਜੀ
ਬੀਬੀ 'ਚ ਕਦੇ ਕਦਾਈਂ
ਮਾਤਾ ਰਾਣੀ ਆਉਂਦੀ ਏ
ਕਦੇ ਲੱਡੂ ਕਦੇ ਕਾਲੀ ਕੁੱਕੜੀ
ਕਦੇ ਹੋਰ ਚੀਜ ਚਾਹੁੰਦੀ ਏ"

ਇੱਕ ਦਿਨ ਗੋਂਗਲੂ ਨੇ
ਨਾ ਆਉਣ ਦਾ
ਅਜੀਬ ਕਾਰਨ ਦੱਸਿਆ

"ਜੀ ਦੋਧੀ ਨੂੰ ਦੁੱਧ ਨ੍ਹੀ ਪਾਇਆ
ਤਾਹੀਂ ਘਰੇ ਆਟਾ ਨ੍ਹੀ ਆਇਆ
ਭਾਪਾ ਸਿਰ ਸੁੱਟੀ ਬੈਠਾ ਰਿਹਾ
ਤੇ ਰੋਂਦੀ ਹੋਈ ਬੀਬੀ ਨੂੰ
ਮਸਾਂ ਚੁੱਪ ਕਰਾਇਆ।"

ਗੇਬਾ ਗਿੱਟਲ ਅੱਖਾਂ 'ਚ ਹੱਸਿਆ
ਗੋਂਗਲੂ ਦੇ ਸਕੂਲ ਨਾ ਆਉਣ ਦਾ
ਅਸਲ ਕਾਰਨ ਦੱਸਿਆ

"ਰਾਤੀਂ ਏਹਨਾਂ ਦੀ ਕੱਟੀ ਖੁੱਲ੍ਹ ਕੇ
ਸਾਰਾ ਦੁੱਧ ਚੁੰਘ ਗਈ
ਏਹਦੀ ਬੀਬੀ ਨੇ
ਥਾਪੇ ਨਾਲ ਮੱਝ ਕੁੱਟ ਧਰੀ
ਏਹਦੇ ਭਾਪੇ ਨੇ ਰਾਤ ਦੀ ਖਾਧੀ ਪੀਤੀ
ਏਹਦੀ ਬੀਬੀ ਤੇ ਖਰੀ ਕਰੀ"

ਜਮਾਤ ਖਿੜ ਖੜਾਈ
ਮਾਸਟਰ ਚੁੱਪ
ਗੋਂਗਲੂ ਨੂੰ ਡਾਹਢੀ ਨਮੋਸ਼ੀ ਆਈ

ਗੋਂਗਲੂ ਕੋਲ
ਸਕੂਲ ਨਾ ਆਉਣ ਦਾ
ਨਵੇਂ ਤੋਂ ਨਵਾਂ ਬਹਾਨਾ

ਕਦੇ ਓਪਰੀ ਕਸਰ ਕਰਕੇ
ਬੀਬੀ ਦੇ ਜੋੜ ਦੁੱਖਦੇ

ਕਦੇ ਨਸ਼ੇ ਦੀ ਤੋਟ
ਭਾਪੇ ਦੇ ਹੱਡ ਤੋੜਦੀ

ਕਦੇ ਉਹਨਾਂ ਦੇ ਬਾਰ ਮੂਹਰੇ
ਕੋਈ ਟੂਣਾ ਕਰ ਜਾਂਦਾ

---ਤੇ ਇਉਂ ਸਾਰਾ ਟੱਬਰ
ਬਾਹਰ ਅੰਦਰ ਜਾਣੋ ਡਰ ਜਾਂਦਾ।

ਗੱਲ ਮਾਸਟਰ ਦੇ ਸਮਝੋਂ ਬਾਹਰੀ
ਜਮਾਤ ਲਈ ਨਵੀਂ ਤੇ ਨਿਆਰੀ
ਗੋਂਗਲੂ ਦੇ ਵੱਸੋਂ ਬਾਹਰੀ

ਮਾਸਟਰ ਗੋਂਗਲੂ ਨੂੰ
ਪਿਆਰਦਾ ਤੇ ਦੁਲਾਰਦਾ ਹੈ
ਉਸਦੇ ਬਾਲਮਨ 'ਤੇ ਪਈਆਂ ਝਰੀਟਾਂ
ਸਾਫ ਕਰਦਾ ਹੈ
ਉਸਦੀ ਸੋਚ 'ਤੇ ਲੱਗੇ
ਜਾਲ਼ੇ ਉਤਾਰਦਾ ਹੈ

ਗੋਂਗਲੂ ਅੱਜਕੱਲ੍ਹ ਸੋਚਦਾ ਰਹਿੰਦੈ
ਓਪਰੀਆਂ ਸ਼ੈਆਂ
ਗਰੀਬਾਂ ਘਰ ਕੀ ਲੈਣ ਆਉਂਦੀਆਂ ?

ਕੋਈ ਟੂਣਾ ਟੱਪਾ
ਗਰੀਬਾਂ ਦਾ ਭਲਾ ਕੀ ਵਿਗਾੜ ਲਊ ?

ਬੀਬੀ ਦੇ ਦੁਖਦੇ ਜੋੜਾਂ ਲਈ
ਕੋਈ ਦਵਾਈ ਕਾਟ ਕਿਉਂ ਨ੍ਹੀ ਕਰਦੀ?

ਭਾਪੇ ਦੇ ਹੱਡਾਂ ਨੂੰ
ਨਸ਼ੇ ਦੀ ਲਾਗ ਕੀਹਨੇ ਲਾਈ ਐ ?

ਗੋਂਗਲੂ ਅੱਜ ਕੱਲ੍ਹ ਸੋਚਦਾ ਬਹੁਤ ਐ

*****

# ਕੀਨੀਆ ਦਾ ਲੁੰਡਾ ਕਾਯੁੰਬਾ : ਕਰ ਗਿਆ ਚਾਰ ਜ਼ਿੰਦਗੀਆਂ ਰੌਸ਼ਨ



- ਰਾਮ ਸਵਰਨ ਲੱਖੇਵਾਲੀ

ਹੋਰਾਂ ਦੇ ਕੰਮ ਆਉਂਦੀ ਜ਼ਿੰਦਗੀ ਚਾਨਣ ਵਾਂਗ ਰਾਹ ਰੁਸ਼ਨਾਉਂਦੀ ਹੈ। ਉਸ ਦਾ ਦਿੱਤਾ ਸਬਕ ਪ੍ਰੇਰਨਾ ਸ੍ਰੋਤ ਬਣਦਾ ਹੈ। ਜੀਵਨ ਪੰਧ ਖ਼ਤਮ ਹੋ ਜਾਣ 'ਤੇ ਸਰੀਰ ਨੂੰ ਹੋਰਾਂ ਦੀ ਭਲਾਈ ਲਈ ਪ੍ਰਦਾਨ ਕਰਨਾ ਜ਼ਿੰਦਗੀ ਦੀ ਬੁਲੰਦੀ ਬਣਦਾ ਹੈ। ਅਜਿਹਾ ਜਿਉਣਾ ਮੁੱਕ ਕੇ ਵੀ ਹੋਰਨਾਂ ਜ਼ਿੰਦਗੀਆਂ ਲਈ ਜਿਉਣ ਦੀ ਇਬਾਰਤ ਲਿਖਦਾ ਹੈ। ਜ਼ਿੰਦਗੀ ਦੀ ਧੜਕਣ ਦਾ ਸਾਹ ਬਣਦਾ ਹੈ। ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ ਪਾਈ ਪਿਰਤ ਅੱਜ ਵੀ ਜਿਉਣ ਦਾ ਰਾਹ ਬਣੀ ਹੋਈ ਹੈ। ਨਿੱਤ ਦਿਨ ਆਪਣੇ ਬੇਵਕਤ ਵਿਛੜੇ ਪਿਆਰਿਆਂ ਨੂੰ ਜਿਉਂਦਾ ਰੱਖਣ ਲਈ ਅਜਿਹੀ ਵਸੀਅਤ 'ਤੇ ਹਸਤਾਖ਼ਰ ਕਰਨ ਵਾਲੇ ਸਿਦਕਵਾਨ ਲੋਕ ਮੋਏ ਜੀਵਨ ਨੂੰ ਲੋਕਾਂ ਲੇਖੇ ਲਾ ਰਹੇ ਹਨ।

ਇਹ ਪੀ.ਜੀ.ਆਈ. ਦੇ ਇਤਿਹਾਸ ਦੇ ਪੰਨਿਆਂ 'ਤੇ ਨਵੀਂ ਲਿਖੀ ਗਈ ਇਬਾਰਤ ਹੈ। ਬੀਤੀ 29 ਅਕਤੂਬਰ 2024 ਨੂੰ ਪਹਿਲੀ ਵਾਰ ਕਿਸੇ ਛੋਟੀ ਉਮਰ ਦੇ ਵਿਦੇਸ਼ੀ ਨਾਗਰਿਕ ਦੇ ਅੰਗ ਟ੍ਰਾਂਸਪਲਾਂਟ ਕੀਤੇ ਗਏ। ਕੀਨੀਆ ਦਾ ਦੋ ਸਾਲਾਂ ਲੁੰਡਾ ਕਾਯੁੰਬਾ ਜਿਹੜਾ ਆਪਣੇ ਮਾਪਿਆਂ ਦਾ ਲਾਡਲਾ ਪ੍ਰਾਸਪਰ ਸੀ। ਪ੍ਰਾਸਪਰ ਖੇਡਦਿਆਂ ਛੱਤ ਤੋਂ ਡਿੱਗਣ ਕਰਕੇ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਪੀ.ਜੀ.ਆਈ ਲਿਆਂਦਾ ਗਿਆ। ਇਲਾਜ ਦੌਰਾਨ ਉਸਦੀ ਦਿਮਾਗੀ ਮੌਤ ਹੋ ਗਈ। ਡਾਕਟਰਾਂ ਨੇ ਦੋ ਸਾਲਾਂ ਬਾਲ ਦਾ ਬ੍ਰੇਨ ਡੈੱਡ ਹੋਣ ਦੀ ਬੁਰੀ ਖ਼ਬਰ ਉਸਦੇ ਮਾਪਿਆਂ ਨੂੰ ਦੱਸੀ। ਆਪਣੇ ਇਕਲੌਤੇ ਬੱਚੇ ਦੀ ਮੌਤ ਮਾਪਿਆਂ ਲਈ ਅਸਹਿ ਸਦਮਾ ਸੀ।



**ਪ੍ਰਾਸਪਰ ਰੌਸ਼ਨ ਮੁਸਾਫ਼ਰ**

ਪੀ.ਜੀ.ਆਈ.ਦੇ ਮੈਡੀਕਲ ਸੁਪਰਡੈਂਟ ਦੀ ਪਹਿਲਕਦਮੀ 'ਤੇ ਪ੍ਰਾਸਪਰ ਦੇ ਮਾਪਿਆਂ ਨੂੰ ਅੰਗ ਪ੍ਰਦਾਨ ਕਰਨ ਲਈ ਪ੍ਰੇਰਿਆ ਗਿਆ। ਡਾਕਟਰਾਂ ਦਾ ਇਹ ਕਥਨ ਮਾਪਿਆਂ ਦੇ ਮਨ ਲੱਗਾ, ਪ੍ਰਾਸਪਰ ਹੁਣ ਨਹੀਂ ਰਿਹਾ। ਤੁਸੀਂ ਉਸਦੇ ਅੰਗ ਲੋੜਵੰਦ ਮਰੀਜ਼ਾਂ ਨੂੰ ਦੇਣ ਦੀ ਸਹਿਮਤੀ ਦੇ ਕੇ ਉਸ ਨੂੰ ਜ਼ਿੰਦਾ ਰੱਖ ਸਕਦੇ ਹੋ। ਅਜਿਹਾ ਹੋਣ 'ਤੇ ਪ੍ਰਾਸਪਰ ਤਿੰਨ ਚਾਰ ਵਿਅਕਤੀਆਂ ਦੀਆਂ ਜ਼ਿੰਦਗੀਆਂ ਰੌਸ਼ਨ ਕਰੇਗਾ। ਮਾਪਿਆਂ ਨੇ ਪ੍ਰਾਸਪਰ ਦੇ ਅੰਗ ਪ੍ਰਦਾਨ ਕਰਨ ਦਾ ਫੈਸਲਾ ਲਿਆ। ਅਕਹਿ ਦੁੱਖ ਦੇ ਵਕਤ ਪ੍ਰਾਸਪਰ ਦੇ ਅੰਗ ਲੋੜਵੰਦਾਂ ਨੂੰ ਦੇਣ ਦਾ ਫ਼ੈਸਲਾ ਮਾਨਵਤਾ ਨੂੰ ਉਚਿਆਉਣ ਵਾਲਾ ਸੀ। ਪ੍ਰਾਸਪਰ ਸਭ ਤੋਂ ਛੋਟੀ ਉਮਰ ਦਾ ਪਹਿਲਾ ਵਿਦੇਸ਼ੀ ਅੰਗ ਭੇਟ ਕਰਤਾ ਬਣਿਆ।

ਪੀ.ਜੀ.ਆਈ.ਦੇ ਸਰਜਰੀ ਵਿਭਾਗ ਅਨੁਸਾਰ ਛੋਟੀ ਉਮਰ ਦੇ ਬੱਚਿਆਂ ਦੇ ਅੰਗ ਟ੍ਰਾਂਸਪਲਾਂਟ ਕਰਨਾ ਚੁਣੌਤੀ ਭਰਿਆ ਕੰਮ ਹੈ। ਛੋਟੀ ਉਮਰ ਵਿੱਚ ਅੰਗ ਵੀ ਛੋਟੇ ਹੋਣ ਕਾਰਣ ਉਨ੍ਹਾਂ ਨੂੰ ਵੱਖ ਕਰਨਾ ਤੇ ਦੂਸਰੇ ਸਰੀਰ ਵਿੱਚ ਟ੍ਰਾਂਸਪਲਾਂਟ ਕਰਨਾ ਬਹੁਤ ਗੁੰਝਲਦਾਰ ਪ੍ਰਕਿਰਿਆ ਹੁੰਦੀ ਹੈ ਜਿਸਨੂੰ ਮਾਨਵਤਾ ਦੇ ਭਲੇ ਲਈ ਹੋਣਹਾਰ ਡਾਕਟਰਾਂ ਨੇ ਖਿੜੇ ਮੱਥੇ ਸਵੀਕਾਰ ਕੀਤਾ। ਵਿਗਿਆਨ ਤੇ ਡਾਕਟਰਾਂ ਨੇ ਅਸੰਭਵ ਨੂੰ ਸੰਭਵ ਕਰ ਵਿਖਾਇਆ। ਪ੍ਰਾਸਪਰ ਦੀ ਕਾਰਨੀਆ ਨੇ ਦੋ ਦ੍ਰਿਸ਼ਟੀਹੀਣ ਵਿਅਕਤੀਆਂ ਦੀ ਜ਼ਿੰਦਗੀ ਰੌਸ਼ਨ ਕੀਤੀ। ਕਿਡਨੀ ਵੀ ਦੋ ਲੋੜਵੰਦਾਂ ਨੂੰ ਟ੍ਰਾਂਸਪਲਾਂਟ ਕੀਤੀ ਗਈ। ਖ਼ੁਦ ਜਾਨ ਤੋਂ ਹੱਥ ਧੋਣ ਵਾਲਾ ਪ੍ਰਾਸਪਰ ਚਾਰ ਵਿਅਕਤੀਆਂ ਨੂੰ ਨਵਾਂ ਜੀਵਨ ਦੇ ਗਿਆ। ਉਹ ਜੀਵਨ ਦਾ ਰੌਸ਼ਨੀ ਵੰਡਣ ਵਾਲਾ ਮੁਸਾਫ਼ਰ ਹੋ ਨਿਬੜਿਆ।

**ਮਾਨਵਤਾ ਦੀ ਰਾਹ 'ਤੇ**

ਸਫ਼ਲ ਟ੍ਰਾਂਸਪਲਾਂਟ ਤੋਂ ਬਾਅਦ ਡਾਕਟਰਾਂ ਦੀ ਸਮੁੱਚੀ ਟੀਮ ਨੇ ਪ੍ਰਾਸਪਰ ਦੇ ਮਾਪਿਆਂ ਦੀ ਮੌਜੂਦਗੀ ਵਿੱਚ ਉਸਨੂੰ ਝੁਕ ਕੇ ਸਲੂਟ ਕਰਦਿਆਂ ਭਾਵੁਕ ਵਿਦਾਇਗੀ ਦਿੱਤੀ। ਪ੍ਰਾਸਪਰ ਦੀ ਮਾਂ ਜੈਕਿਲਨ ਡਾਯਰੀ ਦੀਆਂ ਅੱਖਾਂ ਵਿੱਚ ਹੰਝੂ ਸਨ। ਉਸਨੇ ਭਰੇ ਮਨ ਨਾਲ ਕਿਹਾ ਭਾਵੇਂ ਸਾਡੇ ਪਰਿਵਾਰ 'ਤੇ ਦੁੱਖਾਂ ਦਾ ਪਹਾੜ ਡਿੱਗ ਪਿਆ ਹੈ। ਸਾਡਾ ਦਿਲ ਟੁੱਟ ਗਿਆ ਹੈ। ਪਰ ਆਪਣੇ ਪ੍ਰਾਸਪਰ ਵੱਲੋਂ ਹੋਰਨਾਂ ਲੋੜਵੰਦਾਂ ਨੂੰ ਜੀਵਨ ਦੇਣਾ, ਮਨ ਨੂੰ ਸਕੂਨ ਦੇਣ ਵਾਲਾ ਹੈ। ਇਹ ਸਾਡੇ ਦੁੱਖ ਵਿੱਚ ਆਸ ਦੀ ਕਿਰਨ ਸਮਾਨ ਹੈ। ਇਹ ਪ੍ਰਾਸਪਰ ਪ੍ਰਤੀ ਸਾਡੇ ਪਿਆਰ ਤੇ ਉਸਦੇ ਜਿਉਂਦੇ ਰਹਿਣ ਦਾ ਅਹਿਸਾਸ ਬਣਿਆ ਰਹੇਗਾ।

ਪੀ.ਜੀ.ਆਈ. ਦੇ ਨਿਰਦੇਸ਼ਕ ਪ੍ਰੋ. ਵਿਵੇਕ ਲਾਲ ਨੇ ਬਾਲ ਪ੍ਰਾਸਪਰ ਦੀ ਮੌਤ 'ਤੇ ਪਰਿਵਾਰ ਨਾਲ ਡੂੰਘੀ ਸੰਵੇਦਨਾ ਜਤਾਈ। ਦੁੱਖ ਵੇਲੇ ਮਾਪਿਆਂ ਵੱਲੋਂ ਕੀਤੇ ਫ਼ੈਸਲੇ ਨੂੰ ਉੱਤਮ ਦੱਸਦਿਆਂ ਆਖਿਆ : ਪ੍ਰਾਸਪਰ ਬਾਰੇ ਫੈਸਲਾ ਸਾਨੂੰ ਹਮਦਰਦੀ ਤੇ ਮਾਨਵਤਾ ਦੀ ਤਾਕਤ ਦਾ ਅਹਿਸਾਸ ਕਰਵਾਉਂਦਾ ਹੈ। ਇਸ ਨਾਲ ਅੰਗ ਪ੍ਰਦਾਨ ਲਹਿਰ ਨੂੰ ਹੋਰ ਬਲ ਮਿਲੇਗਾ।

ਬਾਲ ਪ੍ਰਾਸਪਰ ਆਪਣੇ ਮਾਪਿਆਂ ਦੀ ਦੂਰ ਅੰਦੇਸ਼ੀ ਤੇ ਸਿਦਕਵਾਨ ਫੈਸਲੇ ਸਦਕਾ ਮਾਨਵਤਾ ਦਾ ਸਿਰ ਉੱਚਾ ਕਰ ਗਿਆ। ਵਿਗਿਆਨ ਦੀ ਤਾਕਤ ਧਰਮ, ਜਾਤ, ਰੰਗ, ਨਸਲ ਦੇ ਸਭਨਾਂ ਭੇਦ ਭਾਵ ਮਿਟਾ ਕੇ ਮਨੁੱਖ ਨੂੰ ਜਿਉਣ ਤੇ ਹੋਰਾਂ ਨੂੰ ਜਿਉਣ ਦੇਣ ਦਾ ਸਬਕ ਦਿੰਦੀ ਹੈ। ਵਿਗਿਆਨਕ ਸੋਚ ਦੇ ਇਸ ਸਬਕ ਨੂੰ ਸਭਨਾਂ ਲੋਕਾਂ ਤੱਕ ਪੁਜਦਾ ਕਰਨਾ ਵਕਤ ਦੀ ਲੋੜ ਹੈ। **(ਸ੍ਰੋਤ: ਇੰਟਰਨੈੱਟ)**

# ਜੀਵਨ ਅਤੇ ਮੌਤ



- ਡਾ. ਬਲਜਿੰਦਰ ਸਿੰਘ ਸੇਖੋਂ

ਜੀਵਨ ਅਤੇ ਮੌਤ ਬਾਰੇ ਮਨੁੱਖ ਮੁੱਢ ਕਦੀਮ ਤੋਂ ਹੀ ਸੋਚਦਾ ਆਇਆ ਹੈ। ਧਰਮਾਂ ਦੇ ਪ੍ਰਚਲਤ ਹੋਣ ਨਾਲ, 'ਆਖਿਰ ਮਨੁੱਖ ਧਰਤੀ 'ਤੇ ਕੀ ਕਰਨ ਆਇਆ ਹੈ' ਦਾ ਸੁਆਲ ਵੀ ਪੈਦਾ ਹੋਣ ਲੱਗਿਆ। ਸਾਇੰਸ ਵਿੱਚ ਇਹ ਤੱਥ ਪੱਕਾ ਸਿੱਧ ਕੀਤਾ ਜਾ ਚੁੱਕਾ ਹੈ ਕਿ ਮਨੁੱਖ ਦੂਸਰੇ ਜਾਨਵਰਾਂ ਨਾਲੋਂ ਕੋਈ ਜਿਆਦਾ ਵੱਖਰਾ ਨਹੀਂ, ਇਹ ਵੀ ਦੂਸਰੇ ਜੀਵਾਂ ਵਾਂਗ ਇੱਕ ਜੀਵ ਹੈ ਅਤੇ ਉਨ੍ਹਾਂ ਦੀ ਤਰ੍ਹਾਂ ਹੀ ਜੀਵਾਂ ਦੇ ਵਿਕਾਸ ਵਿੱਚੋਂ ਅਜੋਕੇ ਰੂਪ ਵਿੱਚ ਆਇਆ ਹੈ। ਜਿਸ ਤਰ੍ਹਾਂ ਦੂਸਰੇ ਜਾਨਵਰਾਂ ਦਾ ਧਰਤੀ 'ਤੇ ਆਉਣਾ ਤੇ ਜਾਣਾ ਕਿਸੇ ਖਾਸ ਮਕਸਦ ਨਾਲ ਨਹੀਂ ਜੁੜਿਆ, ਮਨੁੱਖ ਵੀ ਇਸੇ ਤਰ੍ਹਾਂ ਜਨਮ ਲੈਂਦੇ ਤੇ ਮਰਦੇ ਰਹਿੰਦੇ ਹਨ।

**ਜੀਵਨ ਹੈ ਕੀ ?**

ਸਧਾਰਨ ਵਿਅਕਤੀ ਜਦ ਇਸ ਸਵਾਲ ਦਾ ਜਵਾਬ ਸੋਚਦਾ ਹੈ, ਤਾਂ ਇਹ ਬਿਲਕੁਲ ਅਸਾਨ ਲਗਦਾ ਹੈ। ਪਰ ਜਦ ਅਸੀਂ ਇਸ ਨੂੰ ਸਾਇੰਸ ਦੀ ਨਜ਼ਰ ਤੋਂ ਵੇਖਦੇ ਹਾਂ ਤਾਂ ਇਹ ਐਨਾ ਅਸਾਨ ਨਹੀਂ। ਅਸੀਂ ਜੀਵਾਂ ਵਿੱਚ ਕੁੱਝ ਗੁਣ ਵੇਖਦੇ ਹਾਂ, ਜਿਸ ਦੇ ਅਧਾਰ 'ਤੇ ਉਨ੍ਹਾਂ ਨੂੰ ਜਿਉਂਦੇ ਕਹਿ ਸਕਦੇ ਹਾਂ। ਉਹ ਵਧਦੇ ਹਨ, ਕਿਸੇ ਅਵਾਜ਼, ਚਾਨਣ, ਸੇਕ ਆਦਿ ਲੱਗਣ 'ਤੇ ਪ੍ਰਤਿਕਿਰਿਆ ਕਰਦੇ ਹਨ, ਪਰ ਕਈ ਬੇਜਾਨ ਚੀਜ਼ਾਂ ਵੀ ਕੱਝ ਕੁ ਇਸ ਤਰ੍ਹਾਂ ਦਾ ਕਰ ਸਕਦੀਆਂ ਹਨ। ਕਿਸੇ ਲੂਣ ਦੇ ਰਵੇ ਆਪਣੇ ਨਾਲ ਹੋਰ ਲੂਣ ਜੋੜ ਕੇ ਵੱਡੇ ਹੋ ਸਕਦੇ ਹਨ। ਖੰਡ ਤੋਂ ਮਿਸਰੀ ਬਣਾਉਣ ਲਈ ਜਦ ਉਸ ਵਿੱਚ ਧਾਗਾ ਪਾ ਦਿੱਤਾ ਜਾਂਦਾ ਹੈ ਤਾਂ ਖਾਸ ਤਰਤੀਬ ਵਿੱਚ ਉਸ ਦੁਆਲੇ ਰਵੇ ਇਕੱਠੇ ਹੋਣੇ ਸ਼ੁਰੂ ਹੋ ਜਾਂਦੇ ਹਨ। ਲੋਹੇ ਦੀ ਪੱਤੀ ਗਰਮ ਹੋਣ ਉੱਤੇ ਲੰਬੀ ਹੋ ਸਕਦੀ ਹੈ। ਪਰ ਜੀਵਾਂ ਵਿੱਚ ਇੱਕ ਹੋਰ ਗੁਣ ਹੈ, ਜੋ ਬੇਜਾਨ ਵਸਤਾਂ ਵਿੱਚ ਨਹੀਂ, ਸਰੀਰਕ ਕਿਰਿਆਵਾਂ ਜਾਂ ਮੈਟਾਬੌਲਿਜ਼ਮ। ਜੀਵਾਂ ਦੇ ਸਰੀਰ ਵਿਚਲੇ ਤੱਤ ਸਥਿਰ ਨਹੀਂ ਰਹਿੰਦੇ, ਉਹ ਆਪਣੀ ਖੁਰਾਕ ਲਈ ਵਾਤਾਵਰਨ ਵਿੱਚੋਂ ਵਸਤਾਂ ਲੈ ਕੇ ਉਨ੍ਹਾਂ ਵਿਚਲੇ ਤੱਤਾਂ ਨੂੰ ਸਰੀਰ ਦੀਆਂ ਕਿਰਿਆਵਾਂ ਲਈ ਲੋੜੀਂਦੇ ਯੋਗਿਕ ਬਣਾਉਣ ਲਈ ਵਰਤ ਲੈਂਦੇ ਹਨ ਅਤੇ ਆਖਿਰ ਬੇਲੋੜੇ ਤੱਤਾਂ ਨੂੰ ਆਪਣੇ ਮਲ ਮੂਤਰ ਰਾਹੀਂ ਵਾਪਿਸ ਵਾਤਾਵਰਨ ਵਿੱਚ ਸੁੱਟ ਦਿੰਦੇ ਹਨ। ਪੌਦਿਆਂ ਵਿੱਚ ਵੀ ਇਹੋ ਗੁਣ ਹੈ। ਉਦਾਹਰਣ ਲਈ ਉਹ ਹਵਾ ਵਿੱਚੋਂ ਕਾਰਬਨ ਡਾਇਆਕਸਾਈਡ ਗੈਸ ਲੈ ਕੇ ਸੂਰਜ ਦੀ ਰੋਸ਼ਨੀ ਵਿੱਚ ਪਾਣੀ ਨਾਲ ਮੇਲ ਕੇ ਗੁਲੂਕੋਜ਼ (ਖੰਡ) ਬਣਾ ਲੈਂਦੇ ਹਨ ਅਤੇ ਇਸੇ ਕਿਰਿਆ ਵਿੱਚ ਆਕਸੀਜਨ ਹਵਾ ਵਿੱਚ ਛੱਡ ਦਿੰਦੇ ਹਨ। ਇਹ ਗੁਣ ਬੇਜ਼ਾਨ ਵਸਤਾਂ ਵਿੱਚ ਨਹੀਂ ਹੈ ਕਿ ਉਹ ਆਪਣੇ ਆਪ ਤੱਤ ਲੈ ਕੇ ਵਰਤ ਸਕਣ। ਪਰ ਬੇਜਾਨ ਚੀਜਾਂ ਵਿੱਚ ਕੱਝ ਕੁ ਵਰਤਾਰੇ ਅਜਿਹੇ ਹਨ, ਜੋ ਇਸ ਕਿਰਿਆ ਨਾਲ ਮੇਲ ਖਾਂਦੇ ਹਨ। ਅੱਗ ਨੂੰ ਹੀ ਲੈ ਲਵੋ, ਇਹ ਬਾਲਣ ਲੈਂਦੀ ਹੈ ਅਤੇ ਉਸ ਨੂੰ ਸਾੜ ਕੇ ਕਾਰਬਨ ਡਾਇਆਕਸਾਈਡ ਅਤੇ ਹੋਰ ਰਸਾਇਣਾਂ ਵਿੱਚ ਬਦਲ ਦਿੰਦੀ ਹੈ। ਇਹ ਵਧਦੀ ਵੀ ਹੈ, ਇੱਕ ਚੰਗਿਆੜੀ ਤੋਂ ਸਾਰਾ ਜੰਗਲ ਸੜ ਸਕਦਾ ਹੈ, ਪਰ ਇਸ ਅੱਗ ਨੂੰ ਜੇਕਰ ਬਾਲਣ ਨਾ ਮਿਲੇ ਤਾਂ ਆਪਣੇ ਆਪ ਬੁਝ ਜਾਵੇਗੀ। ਪਰ ਜੇਕਰ ਕਿਸੇ ਜੀਵ ਨੂੰ ਖੁਰਾਕ ਨਾ ਮਿਲੇ, ਉਹ ਵੀ ਤਾਂ ਮਰ ਜਾਵੇਗਾ। ਪਰ ਸਾਨੂੰ ਪਤਾ ਹੈ ਕਿ ਅੱਗ ਜੀਵ ਨਹੀਂ। ਸੋ ਕਿਸੇ ਇੱਕ ਗੁਣ ਦੇ ਅਧਾਰ 'ਤੇ ਅਸੀਂ ਜੀਵਾਂ ਅਤੇ ਨਿਰਜੀਵਾਂ ਨੂੰ ਵੱਖਰਾ ਨਹੀਂ ਕਰ ਸਕਦੇ। ਪਰ ਹੇਠ ਲਿਖੇ ਚਾਰ ਗੁਣ ਇਕੱਠੇ ਕਿਸੇ ਬੇਜਾਨ ਵਸਤੂ ਵਿੱਚ ਨਹੀਂ ਹੁੰਦੇ।

(ੳ) ਜੀਵ ਆਪਣਾ ਵਾਧਾ ਕਰ ਸਕਦੇ ਹਨ, ਆਪਣੇ ਵਰਗੇ ਹੋਰ ਜੀਵ ਪੈਦਾ ਕਰ ਸਕਦੇ ਹਨ,

(ਅ) ਇੱਕੋ ਜਾਤੀ ਦੇ ਵੱਖ-ਵੱਖ ਜੀਵਾਂ ਵਿੱਚ ਵੱਖਰੇਵਾ ਹੁੰਦਾ ਹੈ, ਜਿਸ ਦੇ ਅਧਾਰ 'ਤੇ ਉਹ ਬਦਲਦੀਆਂ ਹਾਲਤਾਂ ਮੁਤਾਬਿਕ ਅੱਗੇ ਹੋਰ ਚੰਗੇਰੇ ਜੀਵਾਂ ਵਿੱਚ ਵਿਕਸਤ ਹੋ ਸਕਦੇ ਹਨ,

(ੲ) ਉਨ੍ਹਾਂ ਦੇ ਆਪਣੇ ਖਾਸ ਗੁਣ ਔਲਾਦ ਵਿੱਚ ਜਾ ਸਕਦੇ ਹਨ,

(ਸ) ਜੀਵ ਵਿੱਚ ਵੱਖ-ਵੱਖ ਕੰਮਾਂ ਲਈ ਵੱਖ-ਵੱਖ ਅੰਗ ਹੁੰਦੇ ਹਨ।

ਇਹ ਗੁਣ ਜੀਵਾਂ ਦੀ ਅਬਾਦੀ ਦੇ ਕੁਦਰਤੀ ਚੋਣ ਦੁਆਰਾ ਵਿਕਾਸ ਲਈ ਜਰੂਰੀ ਹਨ।

**ਕੀ ਵਾਇਰਸ ਜੀਵ ਹਨ ਜਾਂ ਨਿਰਜੀਵ ?**

ਜੀਵ ਅਤੇ ਨਿਰਜੀਵ ਦਾ ਫ਼ਰਕ ਕਰਨਾ, ਵਾਇਰਸ, ਜੋ ਜ਼ੁਕਾਮ, 'ਮਾਤਾ', ਹਲਕਾਅ ਵਰਗੀਆਂ ਭਿਆਨਕ ਬਿਮਾਰੀਆਂ

ਕਰ ਸਕਦੇ ਹਨ, ਵਿੱਚ ਹੋਰ ਵੀ ਔਖਾ ਹੋ ਜਾਂਦਾ ਹੈ। ਇਹ ਬਹੁਤ ਮਹੀਨ ਜੀਵ ਹਨ, ਜਿਨ੍ਹਾਂ ਨੂੰ ਸਿਰਫ ਇਲੈਕਟਰਾਨ ਖ਼ੁਰਦਬੀਨ ਨਾਲ ਹੀ ਵੇਖਿਆ ਜਾ ਸਕਦਾ ਹੈ। ਇਹ ਆਪਣੇ ਆਪ ਆਪਣੇ ਵਰਗੇ ਹੋਰ ਵਾਇਰਸ ਪੈਦਾ ਨਹੀਂ ਕਰ ਸਕਦੇ, ਆਪਣੇ ਵਾਧੇ ਲਈ ਇਨ੍ਹਾਂ ਨੂੰ ਕਿਸੇ ਦੂਸਰੇ ਜੀਵ ਦੇ ਸੈਲਾਂ ਵਿਚਲੇ ਹਿੱਸਿਆਂ ਦਾ ਸਹਾਰਾ ਲੈਣਾ ਪੈਂਦਾ ਹੈ, ਉਹਨਾਂ ਨੂੰ ਵਰਤ ਕੇ ਵਾਇਰਸ ਆਪਣੇ ਵਰਗੇ ਹੋਰ ਵਾਇਰਸ ਪੈਦਾ ਕਰਦੇ ਹਨ। ਇਹ 'ਜੀਵ ਹਨ ਜਾਂ ਰਸਾਇਣ' ਦੀ ਬਹਿਸ ਨੇ ਨਵਾਂ ਮੋੜ ਲੈ ਲਿਆ ਜਦ ਵੈਂਡਲ ਸਟੈਨਲੇ ਅਤੇ ਉਸ ਦੇ ਸਾਥੀਆਂ ਨੇ 1935 ਵਿੱਚ ਤੰਬਾਕੂ ਦੇ ਪੱਤਿਆਂ ਨੂੰ ਚਿਤਕਬਰਾ ਕਰਨ ਵਾਲੇ ਮੋਜ਼ੇਕ ਵਾਇਰਸ ਦੇ ਪ੍ਰਯੋਗਸ਼ਾਲਾ ਵਿੱਚ ਕਿਸੇ ਹੋਰ ਲੂਣ ਦੇ ਰਵਿਆਂ ਵਾਂਗ ਰਵੇ ਬਣਾ ਲਏ। ਇਸ ਨਾਲ ਵਾਇਰਸ ਨੂੰ ਨਿਰਜੀਵ ਕਿਹਾ ਜਾਣ ਲੱਗਾ। ਪਰ ਵਕਤ ਪੈਣ 'ਤੇ ਸਾਇੰਸਦਾਨਾਂ ਨੇ ਸੈੱਲ ਵਿਚਲੇ ਹੋਰ ਨਿੱਕੇ ਹਿੱਸਿਆਂ, ਡੀ. ਐਨ. ਏ., ਮਾਈਟੋਕੌਂਡਰੀਆ, ਰਾਇਬੋਸੋਮ, ਪ੍ਰੋਟੀਨ ਆਦਿ ਦੇ ਵੀ ਰਵੇ ਬਣਾ ਲਏ। ਇਹ ਜੀਵਤ ਸੈੱਲ ਦੇ ਅਹਿਮ ਅੰਗ ਹਨ ਜੋ ਜੀਵ ਦੇ ਅਹਿਮ ਕੰਮਾਂ ਨੂੰ ਨੇਪਰੇ ਚਾੜ੍ਹਦੇ ਹਨ।

ਇਸ ਸਭ ਤੋਂ ਅਸੀਂ ਇਹੋ ਕਹਿ ਸਕਦੇ ਹਾਂ ਕਿ ਜਿਸ ਤਰ੍ਹਾਂ ਇੱਕ ਇੰਜਣ ਦੇ ਪੁਰਜੇ ਆਪਣੇ ਆਪ ਵਿੱਚ ਕੱਝ ਨਹੀਂ ਕਰ ਸਕਦੇ ਪਰ ਕਿਸੇ ਖਾਸ ਤਰੀਕੇ ਨਾਲ ਜਦ ਜੋੜ ਦਿੱਤੇ ਜਾਂਦੇ ਹਨ ਤਾਂ ਇਹ ਇਸ ਨੂੰ ਚਲਦਾ ਰੱਖ ਸਕਦੇ ਹਨ। ਇਸੇ ਤਰ੍ਹਾਂ ਇਹ ਸੈੱਲ ਵਿਚਲੇ ਛੋਟੇ ਅੰਗ ਵੱਖਰੇ ਵੱਖਰੇ ਨਿਰਜੀਵ ਹਨ, ਪਰ ਜਦ ਇਹ ਕਿਸੇ ਖਾਸ ਤਰਤੀਬ ਵਿੱਚ ਜੁੜ ਬੈਠਦੇ ਹਨ, ਤਾਂ ਇਹ ਇੱਕ ਜਿਉਂਦੇ ਸੈੱਲ ਦਾ ਰੂਪ ਧਾਰਨ ਕਰ ਲੈਂਦੇ ਹਨ। ਹਰ ਜਾਨਵਰ ਜਾਂ ਰੁੱਖ ਪੌਦੇ ਸੈੱਲਾਂ ਦੇ ਹੀ ਬਣੇ ਹੋਏ ਹਨ। ਸੈੱਲਾਂ ਦੇ ਜਿਉਣ ਨਾਲ ਹੀ ਜੀਵ ਜਿਉਂਦਾ ਰਹਿੰਦਾ ਹੈ।

**ਮੌਤ ਕੀ ਹੈ ?**

ਕਿਸੇ ਵੱਡੇ ਜੀਵ ਦੇ ਮਰਨ ਸਮੇਂ ਕੀ ਹੁੰਦਾ ਹੈ ? ਉਸ ਦੀ ਮੌਤ ਅਸਲ ਵਿੱਚ ਕੀ ਹੈ ? ਸਾਡੇ ਸਰੀਰ ਵਿੱਚ ਕਿਸ ਅੰਗ ਜਾਂ ਅੰਗਾਂ ਦੇ ਮਰਨ ਨਾਲ ਮੌਤ ਹੋ ਜਾਂਦੀ ਹੈ ? ਇਹ ਸਮੇਂ ਸਮੇਂ ਨਾਲ ਬਦਲਦਾ ਰਿਹਾ ਹੈ। ਪੁਰਾਣੇ ਸਮੇਂ ਵਿੱਚ ਲੋਕ ਸਾਹ ਲੈਣਾ ਬੰਦ ਹੋਣ 'ਤੇ ਕਹਿ ਦਿੰਦੇ ਸਨ ਕਿ ਇਸ ਦੀ ਤਾਂ ਮੌਤ ਹੋ ਗਈ। ਅੱਜ ਵੀ ਲੋਕ ਕਹਿੰਦੇ ਹਨ ਕਿ ਕੀ ਪਤਾ ਅਗਲਾ ਸਾਹ ਆਵੇ ਜਾਂ ਨਾ ਆਵੇ, ਮਤਲਬ ਕਿ ਕੀ ਪਤਾ ਕਦੋਂ ਮੌਤ ਹੋ ਜਾਵੇ। ਪਰ ਅੱਜ ਜੇਕਰ ਸਾਹ ਬੰਦ ਵੀ ਹੋ ਜਾਵੇ, ਕੁੱਝ ਅਰਸੇ ਲਈ ਮਸ਼ੀਨਾਂ ਦੀ ਸਹਾਇਤਾ ਨਾਲ ਸਰੀਰ ਵਿੱਚ ਲੋੜੀਂਦੀ ਆਕਸੀਜਨ, ਖ਼ੂਨ ਵਿੱਚ ਰਲਾਈ ਜਾ ਸਕਦੀ ਹੈ, ਜਿਸ ਨਾਲ ਸਰੀਰ ਦੇ ਤਕਰੀਬਨ ਸਾਰੇ ਅੰਗ ਕੁੱਝ ਸਮੇਂ ਲਈ ਚਲਦੇ ਰੱਖੇ ਜਾ ਸਕਦੇ ਹਨ। ਦੂਸਰੀ ਨਿਸ਼ਾਨੀ ਕਿ ਇਸ ਦੀ ਤਾਂ ਨਬਜ਼ ਬੰਦ ਹੋ ਗਈ, ਸੰਕੇਤ ਕਰਦੀ ਹੈ ਕਿ ਇਸ ਦੇ ਦਿਲ ਨੇ ਧੜਕਣਾ ਬੰਦ ਕਰ ਦਿੱਤਾ। ਇਹ ਵੀ ਪਹਿਲਾਂ ਮੌਤ ਦੀ ਪੱਕੀ ਨਿਸ਼ਾਨੀ ਕਹੀ ਜਾਂਦੀ ਸੀ, ਪਰ ਅੱਜ ਦਿਲ ਦੇ ਰੁਕਣ 'ਤੇ ਵੀ ਸਰੀਰ ਵਿੱਚ ਖ਼ੂਨ ਦਾ ਵਹਾਅ ਮਸ਼ੀਨਾਂ ਨਾਲ ਚਲਦਾ ਰੱਖਿਆ ਜਾ ਸਕਦਾ ਹੈ। ਫਿਰ ਕਿਹੜਾ ਅੰਗ ਹੈ, ਜਿਸ ਵਿਚਲੀਆਂ ਕਿਰਿਆਵਾਂ ਬੰਦ ਹੋਣ 'ਤੇ ਪੱਕਾ ਕਿਹਾ ਜਾਂਦਾ ਹੈ ਕਿ ਮੌਤ ਹੋ ਗਈ। ਇਹ ਹੈ, ਮਨੁੱਖ ਦਾ ਦਿਮਾਗ। ਜੇਕਰ ਦਿਮਾਗ ਕੰਮ ਕਰਨਾ ਬੰਦ ਕਰ ਦੇਵੇ ਤਾਂ ਉਸ ਵਿਅਕਤੀ ਨੂੰ ਮਰਿਆ ਐਲਾਨ ਦਿੱਤਾ ਜਾਂਦਾ ਹੈ। ਬੇਸ਼ੱਕ ਮਸ਼ੀਨਾਂ ਦੀ ਮਦਦ ਨਾਲ ਇਸ ਤਰ੍ਹਾਂ ਦੇ ਵਿਅਕਤੀ ਦੇ ਸਰੀਰ ਦੇ ਬਾਕੀ ਅੰਗ ਜੀਵਤ ਰੱਖੇ ਜਾ ਸਕਦੇ ਹਨ। ਉਸ ਦਾ ਦਿਲ ਚਲਦਾ ਰੱਖਿਆ ਜਾ ਸਕਦਾ ਹੈ, ਫੇਫੜੇ, ਗੁਰਦੇ ਆਦਿ ਕੰਮ ਕਰਦੇ ਰਹਿੰਦੇ ਹਨ ਅਤੇ ਮਸ਼ੀਨਾਂ ਦੁਆਰਾ ਚਾਲੂ ਰੱਖੇ ਜਾ ਰਹੇ ਦਿਲ, ਫੇਫੜੇ ਆਦਿ ਉਸ ਵਿਅਕਤੀ ਨੂੰ ਮਸ਼ੀਨਾਂ ਨਾਲੋਂ ਵੱਖ ਕਰਨ ਉਪਰੰਤ ਲੋੜਵੰਦਾਂ ਨੂੰ ਦਿੱਤੇ ਵੀ ਜਾ ਸਕਦੇ ਹਨ, ਜਿਸ ਨਾਲ ਇੱਕ ਦੀ ਮੌਤ ਕਈ ਹੋਰ ਵਿਅਕਤੀਆਂ ਲਈ ਜ਼ਿੰਦਗੀ ਦਾ ਵਰਦਾਨ ਦੇ ਸਕਦੀ ਹੈ। ਸੋ ਦਿਮਾਗ ਦੇ ਮਰਨ ਉੱਤੇ ਵਿਅਕਤੀ ਦੀ ਮੌਤ ਹੋ ਜਾਂਦੀ ਹੈ।

ਪਰ ਦਿਮਾਗ ਜਾਂ ਹੋਰ ਦੂਸਰੇ ਅੰਗ ਮਰ ਕਦੋਂ ਜਾਂ ਕਿਵੇਂ ਜਾਂਦੇ ਹਨ ? ਇਨ੍ਹਾਂ ਦੀ ਮੌਤ ਇਨ੍ਹਾਂ ਵਿਚਲੇ ਸੈੱਲਾਂ ਦੇ ਵੱਡੀ ਗਿਣਤੀ ਵਿੱਚ ਮਰਨ ਦਾ ਨਤੀਜਾ ਹੁੰਦੀ ਹੈ। ਇਹ ਸੈੱਲ ਕਦੋਂ ਮਰਦੇ ਹਨ ? ਜਦ ਇਨ੍ਹਾਂ ਵਿਚਲੀਆਂ ਜਰੂਰੀ ਕਿਰਿਆਵਾਂ ਵਿੱਚੋਂ ਕੋਈ ਇੱਕ ਰੁਕ ਜਾਵੇ। ਅਸੀਂ ਇਸ ਨੂੰ ਇੱਕ ਪਹੀਏ ਦੇ ਘੁੰਮਣ ਦੀ ਉਦਾਹਰਣ ਲੈ ਕੇ ਸਮਝ ਸਕਦੇ ਹਾਂ। ਪਹੀਏ ਦੇ ਚਲਣ ਨੂੰ ਜੇਕਰ ਜੀਵਨ ਮੰਨ ਲਿਆ ਜਾਵੇ ਅਤੇ ਉਸ ਵਿਚਲੀਆਂ ਤਾਰਾਂ ਨੂੰ ਵੱਖ-ਵੱਖ ਕਿਰਿਆਵਾਂ, ਤਾਂ ਜਿਵੇਂ ਜੇਕਰ ਅਸੀਂ ਚਲਦੇ ਪਹੀਏ ਵਿੱਚ ਕੋਈ ਡੰਡਾ ਫਸਾ ਦੇਈਏ ਤਾਂ ਸਾਰਾ ਪਹੀਆ ਰੁਕ ਜਾਵੇਗਾ, ਬੇਸ਼ੱਕ ਡੰਡੇ ਨੇ ਤਾਂ ਇੱਕ ਤਾਰ ਨੂੰ ਹੀ ਰੋਕਿਆ ਹੈ, ਇਸੇ ਤਰ੍ਹਾਂ ਸੈੱਲ ਵਿੱਚ ਇੱਕ ਵੀ ਜ਼ਰੂਰੀ ਕਿਰਿਆ ਜੇਕਰ ਰੁਕ ਜਾਂਦੀ ਹੈ ਤਾਂ ਸੈੱਲ ਪਹੀਏ ਵਾਂਗ ਖੜ੍ਹ ਜਾਂਦਾ ਹੈ ਜਾਂ ਕਹਿ ਲਓ ਕਿ ਮਰ ਜਾਂਦਾ ਹੈ। ਜਦ ਜ਼ਰੂਰੀ ਅੰਗਾਂ ਦੇ ਸੈੱਲ ਮਰ ਜਾਣ ਤਾਂ ਜੀਵ ਮਰ ਜਾਂਦਾ ਹੈ। ਸੋ ਮਰਨਾ ਸਰੀਰ ਦੇ ਸੈੱਲਾਂ ਵਿਚਲੀਆਂ ਜ਼ਰੂਰੀ ਕਿਰਿਆਵਾਂ ਦਾ ਰੁਕਣਾ ਹੈ।

**ਬਾਕੀ ਪੰਨਾ 35 'ਤੇ**

# ਰੇਡੀਏਸ਼ਨ ਪ੍ਰਦੂਸ਼ਣ: ਇੱਕ ਨਾ ਖਤਮ ਹੋਣ ਵਾਲਾ ਖ਼ਤਰਾ



- ਕਮਲਪ੍ਰੀਤ

ਰੇਡੀਏਸ਼ਨ ਪ੍ਰਦੂਸ਼ਣ ਅੱਜ ਦੇ ਵਾਤਾਵਰਣਕ ਮੁੱਦਿਆਂ ਵਿੱਚੋਂ ਇੱਕ ਹੈ, ਜਿਸ ਦੇ ਨਤੀਜੇ ਸਿਰਫ਼ ਮਨੁੱਖੀ ਸਿਹਤ 'ਤੇ ਹੀ ਨਹੀਂ, ਸਗੋਂ ਪੂਰੇ ਵਾਤਾਵਰਨ 'ਤੇ ਵੀ ਗੰਭੀਰ ਪ੍ਰਭਾਵ ਪਾ ਰਹੇ ਹਨ, ਪਰ ਇਹ ਕਿਹੜਾ ਖਤਰਾ ਹੈ ਅਤੇ ਇਹ ਸਾਡੇ ਜੀਵਨ ਲਈ ਕਿੰਨਾ ਗੰਭੀਰ ਹੈ, ਇਸ ਬਾਰੇ ਜਾਣਨਾ ਬਹੁਤ ਜਰੂਰੀ ਹੈ।

**ਰੇਡੀਏਸ਼ਨ ਕੀ ਹੈ ?** : ਰੇਡੀਏਸ਼ਨ ਇੱਕ ਅਜਿਹੀ ਊਰਜਾ ਹੈ ਜੋ ਤਰੰਗਾਂ ਜਾਂ ਕਣਾਂ ਦੇ ਰੂਪ ਵਿੱਚ ਫੈਲਦੀ ਹੈ। ਇਹ ਦੁਨੀਆਂ ਵਿੱਚ ਕੁਦਰਤੀ ਤੌਰ 'ਤੇ ਵੀ ਮੌਜੂਦ ਹੈ, ਜਿਵੇਂ ਕਿ ਸੂਰਜੀ ਕਿਰਣਾਂ ਵਿੱਚ। ਪਰ ਜਦੋਂ ਇਹ ਊਰਜਾ ਮਨੁੱਖੀ ਸਾਧਨਾਂ ਨਾਲ ਬਣਾਈ ਜਾਂਦੀ ਹੈ, ਤਾਂ ਇਸ ਦੇ ਨੁਕਸਾਨ ਵੀ ਵਧੇਰੇ ਹੋ ਸਕਦੇ ਹਨ। ਇਹ ਇਲੈਕਟ੍ਰੋਮੈਗਨੈਟਿਕ ਰੇਡੀਏਸ਼ਨ (ਜਿਵੇਂ ਕਿ ਗਾਮਾ ਕਿਰਣਾਂ, ਐਕਸ-ਕਿਰਣਾਂ) ਜਾਂ ਭੌਤਿਕ ਰੇਡੀਏਸ਼ਨ (ਜਿਵੇਂ ਕਿ ਅਲਫਾ ਅਤੇ ਬੀਟਾ ਕਣ) ਹੋ ਸਕਦੇ ਹਨ।

ਪਰ ਅੱਜ ਇੱਥੇ ਮੈਂ ਇੱਕ ਲੁਕੇ ਹੋਏ ਖ਼ਤਰੇ ਦੀ ਗੱਲ ਕਰ ਰਹੀ ਹਾਂ। ਜਿਸ ਤਰ੍ਹਾਂ ਰੁੱਖਾਂ ਨੂੰ ਪਾਣੀ ਦੀ ਲੋੜ ਹੁੰਦੀ ਹੈ, ਅੱਜ ਮਨੁੱਖ ਨੂੰ ਉਸਦੀ ਲੋੜ ਮਹਿਸੂਸ ਹੁੰਦੀ ਹੈ ਜਿਸਦਾ ਨਾਮ ਹੈ - ਮੋਬਾਈਲ ਫ਼ੋਨ। ਮੋਬਾਈਲ ਸਾਨੂੰ ਜੋੜਦਾ ਤਾਂ ਹੈ, ਪਰ ਇਸ ਦੀ ਬੇਹੱਦ ਵਰਤੋਂ ਸਾਨੂੰ ਹਕੀਕਤ ਤੋਂ ਦੂਰ ਕਰ ਕੇ ਨਿੱਤ ਨਵੇਂ ਰੋਗਾਂ ਨਾਲ ਜੋੜ ਸਕਦੀ ਹੈ।

ਜੋ ਅੱਜ ਕੱਲ੍ਹ ਆਮ ਹੈ, ਉਹ ਹੈ ਮੋਬਾਈਲ ਫੋਨ ਅਤੇ ਟੈਲੀਕਮ ਟਾਵਰਾਂ ਤੋਂ ਨਿਕਲਣ ਵਾਲੀ ਰੇਡੀਏਸ਼ਨ। ਜਦੋਂ ਤੋਂ ਤਕਨੀਕ ਨੇ ਸਾਡੀ ਜ਼ਿੰਦਗੀ ਨੂੰ ਆਸਾਨ ਬਣਾਇਆ ਹੈ, ਉਦੋਂ ਤੋਂ ਹੀ ਇਸਦੇ ਨੁਕਸਾਨ ਵੀ ਵਧ ਰਹੇ ਹਨ। ਮੋਬਾਈਲ ਫ਼ੋਨ ਅਤੇ ਟਾਵਰਾਂ ਦੀ ਰੇਡੀਏਸ਼ਨ ਹਾਲਾਂਕਿ ਥੋੜ੍ਹੀ ਮਾਤਰਾ ਵਿੱਚ ਹੁੰਦੀ ਹੈ, ਪਰ ਲੰਬੇ ਸਮੇਂ ਲਈ ਇਸ ਨਾਲ ਸਾਂਝ ਬਣਾਉਣ 'ਤੇ ਸਿਹਤ ਦਾ ਗੰਭੀਰ ਨੁਕਸਾਨ ਹੋ ਸਕਦਾ ਹੈ। ਮੋਬਾਈਲ ਫ਼ੋਨ ਅਤੇ ਟਾਵਰਾਂ ਦੀ ਰੇਡੀਏਸ਼ਨ ਨਾਲ ਸਬੰਧਿਤ ਕਈ ਤੱਥ ਸਾਡੇ ਲਈ ਚਿੰਤਾ ਦਾ ਵਿਸ਼ਾ ਹਨ। ਇਸ ਰੇਡੀਏਸ਼ਨ ਨਾਲ ਜੁੜੀਆਂ ਕੁੱਝ ਗੰਭੀਰ ਸਥਿਤੀਆਂ ਨੂੰ ਸਮਝਣਾ ਬਹੁਤ ਜਰੂਰੀ ਹੈ:

**SAR ਲੈਵਲ (Specific Absorption Rate) (ਵਿਸ਼ੇਸ਼ ਸੋਖਣ ਦਰ)**: ਮੋਬਾਈਲ ਫ਼ੋਨਾਂ ਨੂੰ ਇੱਕ ਵਿਸ਼ੇਸ਼ SAR ਲੈਵਲ ਦੇ ਤਹਿਤ ਹੀ ਵਿਕਰੀ ਲਈ ਜਨਤਕ ਕੀਤਾ ਜਾਂਦਾ ਹੈ। ਇਹ SAR ਲੈਵਲ ਇੱਕ ਮਾਤਰਾ ਹੈ ਜੋ ਦਰਸਾਉਂਦੀ ਹੈ ਕਿ ਸਰੀਰ ਕਿੰਨੀ ਰੇਡੀਏਸ਼ਨ ਸੋਖਿਤ ਕਰ ਸਕਦਾ ਹੈ। ਆਮ ਤੌਰ 'ਤੇ 1.6 ਵਾਟ/ਕਿਲੋਗ੍ਰਾਮ ਤੋਂ ਘੱਟ SAR ਲੈਵਲ ਸੁਰੱਖਿਅਤ ਮੰਨੀ ਜਾਂਦੀ ਹੈ, ਅਤੇ ਇਸ ਤੋਂ ਉੱਪਰ ਦੀ ਰੇਡੀਏਸ਼ਨ ਖਤਰਨਾਕ ਸਾਬਿਤ ਹੁੰਦੀ ਹੈ। ਵਿਸ਼ਵ ਸਿਹਤ ਸੰਗਠਨ (W.H.O.) ਨੇ ਮੋਬਾਈਲ ਰੇਡੀਏਸ਼ਨ ਨੂੰ ਇੱਕ 'Class 2B Carcinogen' ਸ਼੍ਰੇਣੀ ਵਿੱਚ ਰੱਖਿਆ ਹੈ, ਜੋ ਇਹ ਦਰਸਾਉਂਦਾ ਹੈ ਕਿ ਇਹ ਰੇਡੀਏਸ਼ਨ ਸੰਭਾਵਿਤ ਤੌਰ 'ਤੇ ਮਨੁੱਖਾਂ ਵਿੱਚ ਕੈਂਸਰ ਪੈਦਾ ਕਰ ਸਕਦੀ ਹੈ। ਨੈਸ਼ਨਲ ਟਾਕਸਾਈਕੋਲੋਜੀ ਪ੍ਰੋਗਰਾਮ (NTP) ਦੀ ਇੱਕ ਖੋਜ ਮੁਤਾਬਕ, ਲੰਬੇ ਸਮੇਂ ਤੱਕ ਮੋਬਾਈਲ ਰੇਡੀਏਸਨ ਨੂੰ ਸਹਿਨ ਕਰਨ ਨਾਲ ਚੂਹਿਆਂ ਵਿੱਚ ਦਿਮਾਗੀ ਅਤੇ ਦਿਲ ਦੇ ਟਿਊਮਰ ਬਣੇ, ਜਿਸ ਤੋਂ ਇਹ ਖਤਰਾ ਹੈ ਕਿ ਇਹ ਅਸਰ ਮਨੁੱਖਾਂ 'ਤੇ ਵੀ ਪੈ ਸਕਦੇ ਹਨ।

ਸਕੈਂਨਡੇਨਵੀਅਨ (ਨਾਰਵੇ, ਸਵੀਡਨ, ਡੈਨਮਾਰਕ ਦੇਸ਼ਾਂ ਦਾ ਸਮੂਹ) ਦੇ ਇੱਕ ਅਧਿਐਨ ਵਿੱਚ ਦਰਸਾਇਆ ਗਿਆ ਹੈ ਕਿ ਜਿਹੜੇ ਲੋਕ ਮੋਬਾਈਲ ਫੋਨ ਨੂੰ 10 ਸਾਲ ਤੋਂ ਵੱਧ ਵਰਤਦੇ ਹਨ, ਉਹਨਾਂ ਵਿੱਚ 20% ਵੱਧ ਦਿਮਾਗੀ ਟਿਊਮਰ ਬਣਨ ਦਾ ਖਤਰਾ ਹੁੰਦਾ ਹੈ। ਮੋਬਾਈਲ ਫ਼ੋਨ ਦੀ ਲੰਬੀ ਵਰਤੋਂ ਨਾਲ ਸਿਰ ਦਰਦ, ਥਕਾਵਟ ਅਤੇ ਚਿੜਚਿੜਾਪਣ ਜਿਹੀਆਂ ਸਮੱਸਿਆਵਾਂ ਆਮ ਹੋ ਸਕਦੀਆਂ ਹਨ। ਮੋਬਾਈਲ ਫ਼ੋਨ ਦੀ ਵਧਦੀ ਵਰਤੋਂ ਦੇ ਨਾਲ ਨੀਂਦ ਦੀ ਗੁਣਵਤਾ 'ਤੇ ਵੀ ਬੁਰਾ ਅਸਰ ਪੈਂਦਾ ਹੈ। ਇਲੈਕਟ੍ਰੋਮੈਗਨੈਟਿਕ ਰੇਡੀਏਸ਼ਨ ਦਿਮਾਗ ਦੇ ਨੈਚੁਰਲ ਸਿਗਨਲਾਂ ਨੂੰ ਵਿਘਟਿਤ ਕਰ ਸਕਦੀ ਹੈ, ਜਿਸ ਨਾਲ ਨੀਂਦ ਦੇ ਮਦਦਗਾਰ ਹਾਰਮੋਨ ਠੀਕ ਤਰੀਕੇ ਨਾਲ ਕੰਮ ਨਹੀਂ ਕਰਦੇ। ਮੋਬਾਈਲ ਟਾਵਰਾਂ ਤੋਂ ਨਿਕਲਣ ਵਾਲੀ ਰੇਡੀਏਸ਼ਨ ਦਾ ਦਾਇਰਾ ਕਈ ਸੌ ਮੀਟਰਾਂ ਤੱਕ ਫੈਲ ਸਕਦਾ ਹੈ। ਜਿਹੜੇ ਘਰ ਇਸ ਰੇਡੀਏਸ਼ਨ ਘੇਰੇ ਦੇ ਅੰਦਰ ਹੁੰਦੇ ਹਨ, ਉਹਨਾਂ ਵਿੱਚ ਰਹਿਣ ਵਾਲੇ ਲੋਕ ਉੱਚ ਮਾਤਰਾ ਵਿੱਚ ਰੇਡੀਏਸ਼ਨ ਦਾ ਸ਼ਿਕਾਰ ਹੋ ਸਕਦੇ ਹਨ। ਇਹ ਰੇਡੀਏਸਨ ਦਿਮਾਗੀ ਦਬਾਅ, ਚੱਕਰ ਆਉਣਾ ਅਤੇ ਕਈ ਵਾਰ ਹਾਰਟ ਅਟੈਕ ਜਿਹੀਆਂ ਗੰਭੀਰ ਸਮੱਸਿਆਵਾਂ ਦਾ ਕਾਰਨ ਬਣ ਸਕਦੀ ਹੈ।

ਰਿਸਰਚ ਦਰਸਾਉਂਦੀ ਹੈ ਕਿ ਮੋਬਾਈਲ ਫ਼ੋਨ ਦੀ ਵਰਤੋਂ ਕਰਦੇ ਸਮੇਂ ਰੇਡੀਏਸ਼ਨ ਤੋਂ ਹੋਰਮੋਨਲ ਅਤੇ ਜਨਣ ਪ੍ਰਣਾਲੀ ਸਿਸਟਮ ’ਤੇ ਬੁਰਾ ਅਸਰ ਪੈ ਸਕਦਾ ਹੈ। ਇਹ ਪ੍ਰਭਾਵ ਪੁਰਸ਼ਾਂ ਵਿੱਚ ਸਪਰਮ ਦੀ ਗਿਣਤੀ ਘਟਾ ਸਕਦੇ ਹਨ ਅਤੇ ਕੁੱਲ ਪੈਦਾਵਾਰੀ ਸਿਹਤ ਲਈ ਖਤਰਾ ਪੈਦਾ ਕਰ ਸਕਦੀ ਹੈ।

ਇੰਡੀਅਨ ਕੌਂਸਿਲ ਆਫ ਐਗਰੀਕਲਚਰਲ ਰਿਸਰਚ (ICAR) ਅਤੇ ਨੈਸਨਲ ਇਨਵਾਇਰਨਮੈਂਟਲ ਇੰਜਨੀਅਰਿੰਗ ਰਿਸਰਚ ਇੰਸਟੀਚਿਊਟ (NEERI) ਵੱਲੋਂ ਕੀਤੇ ਗਏ ਇੱਕ ਅਧਿਐਨ ਮੁਤਾਬਕ, ਮੋਬਾਈਲ ਟਾਵਰਾਂ ਦੀ ਇਲੈਕਟ੍ਰੋਮੈਗਨੈਟਿਕ ਰੇਡੀਏਸ਼ਨ ਦੇ ਕਾਰਨ ਚਿੜੀਆਂ ਦੀ ਆਬਾਦੀ ਵਿੱਚ ਗਿਰਾਵਟ ਹੋਈ ਹੈ। ਇਹ ਰੇਡੀਏਸ਼ਨ ਅੰਡਿਆਂ ਦੇ ਵਿਕਾਸ ਨੂੰ ਵੀ ਨੁਕਸਾਨ ਪਹੁੰਚਾਉਂਦੀ ਹੈ, ਜਿਸ ਨਾਲ ਨਵੇਂ ਪੰਛੀਆਂ ਦੇ ਜਨਮ ਵਿੱਚ ਰੁਕਾਵਟ ਪੈਦਾ ਹੁੰਦੀ ਹੈ। ਸੈਂਟਰ ਫਾਰ ਇਨਵਾਇਰਨਮੈਂਟ ਐਂਡ ਵੋਕੇਸ਼ਨਲ ਸਟੱਡੀਜ, ਪੰਜਾਬ ਦੁਆਰਾ ਕੀਤੇ ਗਏ ਅਧਿਐਨਾਂ ਵਿੱਚੋਂ ਇੱਕ, ਘਰੇਲੂ ਚਿੜੀਆਂ ਦੇ 50 ਅੰਡੇ 5-10 ਮਿੰਟਾਂ ਲਈ ਇਲੈਕਟ੍ਰੋਮੈਗਨੈਟਿਕ ਤਰੰਗਾਂ ਦੇ ਸੰਪਰਕ ਵਿੱਚ ਰੱਖੇ ਗਏ ਸਨ ਜਿਸ ਵਿੱਚ ਇਹ ਪਾਇਆ ਗਿਆ ਕਿ ਸਾਰੇ 50 ਭਰੂਣ ਨੁਕਸਾਨੇ ਗਏ। ਇਹ ਤਰੰਗਾਂ ਪੰਛੀਆਂ ਨੂੰ ਸਹੀ ਦਿਸ਼ਾ ਚੁਣਨ ਅਤੇ ਉਡਾਰੀਆਂ ਲਈ ਸਮੇਂ ਸਿਰ ਸਥਾਨਾਂ ’ਤੇ ਪਹੁੰਚਣ ਵਿੱਚ ਰੁਕਾਵਟ ਪੈਦਾ ਕਰਦੀਆਂ ਹਨ। ਇਸ ਕਾਰਨ ਕਈ ਪੰਛੀ, ਖਾਸ ਕਰਕੇ ਚਿੜੀਆਂ, ਆਪਣੀ ਸਹੀ ਗਤੀਵਿਧੀਆਂ ਨਹੀਂ ਕਰ ਸਕਦੀਆਂ। ਇਸ ਇਲੈਕਟ੍ਰੋਮੈਗਨੈਟਿਕ ਰੇਡੀਏਸ਼ਨ ਕਾਰਨ ਪੰਛੀਆਂ ਅਤੇ ਪਸ਼ੂਆਂ ਦੀ ਸਿਹਤ ਵਿੱਚ ਵੀ ਗੰਭੀਰ ਤਬਦੀਲੀਆਂ ਆਈਆਂ ਹਨ।

**ਕੀ ਕਰਨਾ ਚਾਹੀਦਾ ਹੈ ?**

- ਮੋਬਾਈਲ ਫ਼ੋਨ ਦੀ ਵਰਤੋਂ ਨੂੰ ਘੱਟ ਸਮੇਂ ਤੱਕ ਸੀਮਤ ਕਰੋ।
- ਸਪੀਕਰ ਫ਼ੋਨ ਜਾਂ ਈਅਰ ਫ਼ੋਨ ਦੀ ਵਰਤੋਂ ਕਰੋ ਤਾਂ ਜੋ ਸਿੱਧੇ ਮੋਬਾਈਲ ਨੂੰ ਕੰਨ ਨਾਲ ਨਾ ਰੱਖਣਾ ਪਵੇ।
- ਜਿੱਥੇ ਤੱਕ ਸੰਭਵ ਹੋਵੇ, ਰਿਹਾਇਸ਼ੀ ਖੇਤਰਾਂ ਤੋਂ ਦੂਰ ਟਾਵਰਾਂ ਨੂੰ ਲਗਾਇਆ ਜਾਣਾ ਚਾਹੀਦਾ ਹੈ।
- ਜਿੱਥੇ ਸੰਭਵ ਹੋਵੇ, ਰਾਤ ਦੇ ਸਮੇਂ ਮੋਬਾਈਲ ਨੂੰ ਸਰੀਰ ਤੋਂ ਦੂਰ ਰੱਖੋ।

ਸੋ ਅੰਤ ਵਿੱਚ ਕਿਹਾ ਜਾ ਸਕਦਾ ਹੈ ਕਿ ਭਾਵੇਂ ਮੋਬਾਈਲ ਫ਼ੋਨ ਦੀ ਵਰਤੋਂ ਆਧੁਨਿਕ ਯੁੱਗ ਵਿੱਚ ਜਰੂਰੀ ਹੈ, ਪਰ ਇਸਦੀ ਲੰਬੇ ਸਮੇਂ ਦੀ ਵਰਤੋਂ ਨਾਲ ਰੇਡੀਏਸ਼ਨ ਦੇ ਖਤਰੇ ਵੀ ਜੁੜੇ ਹੋਏ ਹਨ। ਸਹੀ ਸਾਵਧਾਨੀਆਂ ਅਤੇ ਰੋਜ਼ਾਨਾ ਦੀ ਵਰਤੋਂ ਵਿੱਚ ਸਹੀ ਸੰਤੁਲਨ ਬਣਾ ਕੇ ਅਸੀਂ ਇਸਦੇ ਨੁਕਸਾਨਾਂ ਤੋਂ ਬਚ ਸਕਦੇ ਹਾਂ। ਮੋਬਾਈਲ ਸਾਡੇ ਲਈ ਬਹੁਤ ਸਾਰੀਆਂ ਜਾਣਕਾਰੀਆਂ ਦੇ ਰਾਹ ਖੋਲ੍ਹਦਾ ਹੈ, ਪਰ ਜਦੋਂ ਇਹ ਸਾਨੂੰ ਘੰਟਿਆਂ ਬੱਧੀ ਬੰਨ੍ਹ ਕੇ ਰੱਖੇ, ਤਾਂ ਇਹ ਜ਼ਿੰਦਗੀ ਦੀ ਅਸਲੀ ਖੁਸ਼ੀ ਖੋਹ ਲੈਂਦਾ ਹੈ।

**ਲੈਕਚਰਾਰ (ਭੌਤਿਕ ਵਿਗਿਆਨ)**

---

**ਪੰਨਾ 33 ਦਾ ਬਾਕੀ**

ਬਹੁਤੇ ਧਰਮਾਂ ਵਿੱਚ ਮੌਤ ਨੂੰ ਸਰੀਰ ਵਿੱਚੋਂ ‘ਰੂਹ’ ਦੇ ਉੱਡਣ ਨਾਲ ਜੋੜਿਆ ਜਾਂਦਾ ਹੈ। ਸਾਇੰਸ ਵਿੱਚ ਇਸ ਨੂੰ ਨਹੀਂ ਮੰਨਿਆ ਜਾਂਦਾ। ਬਹੁਤ ਸਾਰੀਆਂ ਗੱਲਾਂ, ਜੋ ਬੱਸ ਮਿਥ ਕਥਾਵਾਂ ਹੀ ਕਹੀਆਂ ਜਾ ਸਕਦੀਆਂ ਹਨ, ਵਿੱਚ ਇਹ ਵੀ ਕਿਹਾ ਜਾਂਦਾ ਹੈ ਕਿ ਰੂਸ ਵਿੱਚ ਮੌਤ ਹੋਣ ’ਤੇ ਰੂਹ ਦੇ ਨਿਕਲਣ ਨੂੰ ਵੇਖਣ ਲਈ ਤਜ਼ਰਬਾ ਕੀਤਾ ਗਿਆ। ਜਿਸ ਵਿੱਚ ਮਰ ਰਹੇ ਵਿਅਕਤੀ ਨੂੰ ਸ਼ੀਸ਼ੇ ਦੇ ਬੰਦ ਖੋਲ ਵਿੱਚ ਰੱਖ ਦਿੱਤਾ ਗਿਆ ਅਤੇ ਜਦ ਉਸ ਦੀ ਮੌਤ ਹੋਈ ਤਾਂ ਸ਼ੀਸ਼ੇ ਵਿੱਚ ਤਰੇੜ ਆ ਗਈ। ਇਸ ਤਰ੍ਹਾਂ ਦਾ ਕੋਈ ਤਜ਼ਰਬਾ ਕਿਤੇ ਨਹੀਂ ਹੋਇਆ। ਹਾਂ, ਅਜਿਹੀਆਂ ਅਧਾਰ ਰਹਿਤ ਲਿਖਤਾਂ ਵੀ ਮਿਲਦੀਆਂ ਹਨ ਜਿਨ੍ਹਾਂ ਵਿੱਚ ਰੂਹ ਦੇ ਸਰੀਰ ਵਿੱਚੋਂ ਨਿਕਲਣ ਦੀਆਂ ਕਲਪਿਤ ਫੋਟੋਆਂ ਤੱਕ ਛਾਪੀਆਂ ਹੋਈਆਂ ਹਨ, ਇਹ ਖਾਸ ਤਰ੍ਹਾਂ ਦੀ ਫੋਟੋਗਰਾਫ਼ੀ ਦੀ ਤਕਨੀਕ ਨਾਲ ਖਿੱਚੀਆਂ ਹੋਈਆਂ ਹਨ। ਅਸਲ ਵਿੱਚ ‘ਰੂਹ’ ਦਾ ਸੰਕਲਪ ਮਨੁੱਖ ਦੇ ਮੌਤ ਦੇ ਡਰ ਵਿੱਚੋਂ ਹੀ ਉਤਪੰਨ ਹੋਇਆ ਹੈ, ਜਿਸ ਡਰ ਤੋਂ ਮੁਕਤ ਕਰਨ ਲਈ ਕਈ ਧਰਮਾਂ ਨੇ ਮਨੁੱਖ ਨੂੰ ਇਹ ਕਹਿ ਕੇ ਧਰਵਾਸ ਦੇਣ ਦੀ ਕੋਸ਼ਿਸ਼ ਕੀਤੀ ਹੈ, ਕਿ ਮੌਤ ਤਾਂ ਬੱਸ ਇੱਕ ਸਰੀਰ ਨੂੰ ਛੱਡ ਕਿਸੇ ਹੋਰ ਥਾਂ, ਸਵਰਗ ਜਾਂ ਨਰਕ ਜਾਂ ਫਿਰ ਕਿਸੇ ਹੋਰ ਸਰੀਰ ਵਿੱਚ ਜਾਣ ਦਾ ਇੱਕ ਪੜਾਅ ਹੀ ਹੈ। ਸਾਇੰਸ ਮੁਤਾਬਿਕ ਮੌਤ ਹੋਣ ’ਤੇ ਸਰੀਰ ਨਿਰਜੀਵ ਹੋ ਵਿਖੰਡਤ ਹੋ ਜਾਂਦਾ ਹੈ ਅਤੇ ਹੌਲੀ-ਹੌਲੀ ਇਸ ਦੇ ਤੱਤ ਆਸੇ ਪਾਸੇ ਸਮਾ ਜਾਂਦੇ ਹਨ। ਸਸਕਾਰ ਕਰਨ ਉੱਤੇ ਇਹ ਕਿਰਿਆ ਜਲਦੀ ਹੋ ਜਾਂਦੀ ਹੈ ਅਤੇ ਜੇਕਰ ਕਿਸੇ ਨੂੰ ਦਫ਼ਨਾਇਆ ਜਾਂਦਾ ਹੈ ਤਾਂ ਸਮਾਂ ਕੁੱਝ ਜਿਆਦਾ ਲਗਦਾ ਹੈ। ਰੂਹ ਨਾ ਹੀ ਜਿਉਂਦੇ ਸਰੀਰ ਵਿੱਚ ਹੁੰਦੀ ਹੈ ਅਤੇ ਨਾ ਹੀ ਮਰਨ ’ਤੇ ਉਹ ਸਰੀਰ ਛਡਦੀ ਹੈ।

**001 905 781 1197**

# ਥਾਇਰਾਇਡ ਕੀ ਹੈ ? ਕੀ ਇਸ ਬਿਮਾਰੀ ਦੀ ਦਵਾਈ ਕਦੇ ਬੰਦ ਕੀਤੀ ਜਾ ਸਕਦੀ ਹੈ ?

ਸਾਡੀ ਨਿੱਤ ਦੀ ਗੱਲਬਾਤ ਵਿੱਚ ਥਾਇਰਾਇਡ ( Thyroid) ਨੂੰ ਇੱਕ ਬਿਮਾਰੀ ਵਜੋਂ ਹੀ ਲਿਆ ਜਾਂਦਾ ਹੈ। ਪਰ ਅਸਲ ਵਿੱਚ ਬਿਮਾਰੀ ਦਾ ਨਾਮ ਥਾਇਰਾਇਡ ਨਹੀਂ ਹੈ, ਸਗੋਂ ਥਾਇਰਾਇਡ ਬਹੁਤ ਸਾਰੇ ਹੋਰ ਅੰਗਾਂ ਵਾਂਗ ਹੀ ਸਾਡੇ ਸਰੀਰ ਦਾ ਇੱਕ ਅੰਗ ਹੈ ਜਿਹੜਾ ਗਰਦਨ ਦੇ ਸਾਹਮਣੇ ਵਾਲ਼ੇ ਪਾਸੇ ਕੰਠ ਦੇ ਅੱਗੇ ਮੌਜੂਦ ਹੁੰਦਾ ਹੈ। ਇਸ ਦਾ ਕੰਮ ਹੈ ਥਾਇਰਾਕਸਿਨ (Thyroxine) ਨਾਮ ਦਾ ਹਾਰਮੋਨ ਬਣਾਉਣਾ। ਇਹ ਹਾਰਮੋਨ ਸਾਡੀ ਸਿਹਤ ਬਣਾਈ ਰੱਖਣ ਲਈ ਬੇਹੱਦ ਜ਼ਰੂਰੀ ਹੈ, ਇਸ ਹਾਰਮੋਨ ਦਾ ਘੱਟ ਬਣਨਾ ਜਾਂ ਵੱਧ ਬਣਨਾ, ਦੋਵੇਂ ਹਾਲਤਾਂ ਵਿੱਚ ਹੀ ਸਰੀਰ ਲਈ ਹਾਨੀਕਾਰਕ ਹੈ ਅਤੇ ਬਿਮਾਰੀ ਦਾ ਕਾਰਨ ਬਣਦਾ ਹੈ।

ਥਾਇਰਾਕਸਿਨ ਦਾ ਘੱਟ ਬਣਨਾ Hypothyroidism

ਥਾਇਰਾਕਸਿਨ ਦਾ ਵੱਧ ਬਣਨਾ Hyperthyroidism

ਥਾਇਰਾਇਡ ਕਿੰਨੀ ਮਾਤਰਾ ਵਿੱਚ ਥਾਇਰਾਕਸਿਨ ਬਣਾਏਗੀ, ਇਸ ਨੂੰ ਕੰਟਰੋਲ ਕਰਨ ਲਈ ਮਨੁੱਖੀ ਸਰੀਰ ਵਿੱਚ ਇੱਕ ਹੋਰ ਅੰਗ (ਗ੍ਰੰਥੀ) ਹੁੰਦੀ ਹੈ ਪਿਚੂਟਰੀ ( Pituitary)। ਪਿਚੂਟਰੀ ਗ੍ਰੰਥੀ ਕਈ ਹਾਰਮੋਨ ਬਣਾਉਂਦੀ ਹੈ, ਇਹਨਾਂ ਵਿੱਚੋਂ ਇੱਕ ਹੈ TSH, ਜਿਸ ਦੇ ਰਾਹੀਂ ਪਿਚੂਟਰੀ ਸਰੀਰ ਦੀਆਂ ਲੋੜਾਂ ਅਨੁਸਾਰ ਥਾਇਰਾਇਡ ਗ੍ਰੰਥੀ ਨੂੰ ਸਿਗਨਲ ਭੇਜਦੀ ਹੈ ਕਿ ਕਿੰਨੀ ਮਾਤਰਾ ਵਿੱਚ ਥਾਇਰਾਕਸਿਨ ਹਾਰਮੋਨ ਬਣਾਉਣਾ ਹੈ। ਬਿਮਾਰੀ ਦੀ ਹਾਲਤ (ਭਾਵ ਥਾਇਰਾਕਸਿਨ ਦਾ ਵੱਧ ਜਾਂ ਘੱਟ ਬਣਨਾ) ਉਦੋਂ ਖੜੀ ਹੁੰਦੀ ਹੈ ਜਦੋਂ ਥਾਇਰਾਇਡ ਗ੍ਰੰਥੀ ਕਿਸੇ ਕਾਰਨ ਕਰਕੇ ਪਿਚੂਟਰੀ ਦੇ ਸਿਗਨਲ ਅਨੁਸਾਰ ਥਾਇਰਾਕਸਿਨ ਹਾਰਮੋਨ ਨਹੀਂ ਬਣਾਉਂਦੀ, ਜਾਂ ਫ਼ਿਰ ਪਿਚੂਟਰੀ ਗ਼ਲਤ ਸਿਗਨਲ ਭੇਜਦੀ ਹੈ। ਅਜਿਹਾ ਕਿਉਂ ਹੁੰਦਾ ਹੈ, ਇਸ ਦੇ ਬਹੁਤ ਸਾਰੇ ਕਾਰਨ ਹਨ, ਅਸਲ ਵਿੱਚ ਹਰੇਕ ਕਾਰਨ ਆਪਣੇ ਆਪ ਵਿੱਚ ਇੱਕ ਅਲੱਗ ਬਿਮਾਰੀ ਹੈ ਜਿਸ ਨੂੰ ਪੂਰੀ ਤਰ੍ਹਾਂ ਜਾਣੇ ਬਿਨ੍ਹਾਂ ਪੂਰਾ ਇਲਾਜ ਸੰਭਵ ਨਹੀਂ ਹੁੰਦਾ। ਇਸ ਤਰ੍ਹਾਂ ਇੱਕ ਬਿਮਾਰੀ ਦੀਆਂ ਅਸਲ ਵਿੱਚ ਕਈ ਤਹਿਆਂ ਹੁੰਦੀਆਂ ਹਨ।

ਹੋਰ ਸੌਖੇ ਸਮਝਣ ਦੀ ਕੋਸ਼ਿਸ਼ ਕਰਦੇ ਹਾਂ ਕਿਸੇ ਵਿਅਕਤੀ ਨੂੰ ਆਮ ਨਾਲੋਂ ਜ਼ਿਆਦਾ ਸੁਸਤੀ ਰਹਿਣ ਲੱਗ ਪਈ ਹੈ, ਭਾਰ ਵਧਣ ਲੱਗਾ ਹੈ, ਉਦਾਸੀ ਹੈ, ਕਬਜ਼ ਹੈ, ਚਮੜੀ ਖ਼ੁਸ਼ਕ ਹੈ ਤਾਂ ਸੰਭਾਵਨਾ ਹੈ ਕਿ ਉਸ ਵਿਅਕਤੀ ਅੰਦਰ ਥਾਇਰਾਕਸਿਨ ਹਾਰਮੋਨ ਘੱਟ ਬਣ ਰਿਹਾ ਹੈ। ਬਿਮਾਰ ਵਿਅਕਤੀ ਲਈ ਸੁਸਤ, ਉਦਾਸ ਰਹਿਣਾ, ਭਾਰ ਵਧਣਾ ਆਦਿ ਹੀ ਬਿਮਾਰੀ ਹੈ ਪਰ ਇਹ ਬਿਮਾਰੀ ਦੀ ਪਹਿਲੀ ਜਾਂ ਸਾਹਮਣੇ ਦਿਖਾਈ ਦੇਣ ਵਾਲ਼ੀ ਤਹਿ ਹੈ, ਜਿਸਨੂੰ ਅਸੀਂ ਬਿਮਾਰੀ ਦੇ ਲੱਛਣ ਕਹਿੰਦੇ ਹਾਂ। ਸਾਡੇ ਸਮਾਜ ਵਿੱਚ ਸਭ ਤੋਂ ਪਹਿਲੀ ਗ਼ਲਤਫਹਿਮੀ ਇੱਥੋਂ ਹੀ ਸ਼ੁਰੂ ਹੁੰਦੀ ਹੈ ਭਾਵ ਲੱਛਣ ਨੂੰ ਬਿਮਾਰੀ ਸਮਝਣਾ ਅਤੇ ਹਰੇਕ ਲੱਛਣ ਦੀ ਇੱਕ-ਇੱਕ ਗੋਲੀ ਮਰੀਜ਼ ਦੇ ਹੱਥ ਫੜ੍ਹਾ ਦੇਣੀ। ਪਰ ਇਲਾਜ ਇੰਨੀ ਹੀ ਜਾਣਕਾਰੀ ਦੇ ਆਧਾਰ 'ਤੇ ਨਹੀਂ ਸ਼ੁਰੂ ਹੋ ਸਕਦਾ। ਇਲਾਜ ਸ਼ੁਰੂ ਕਰਨ ਲਈ ਜ਼ਰੂਰੀ ਹੈ ਕਿ ਲੱਛਣਾਂ ਦੇ ਪਿੱਛੇ ਕੀ ਚੱਲ ਰਿਹਾ ਹੈ, ਉਸਦਾ ਪਤਾ ਕਰਨਾ।

ਇਸ ਉਦਾਹਰਨ ਵਿੱਚ ਅਗਲਾ ਕਦਮ ਹੋਵੇਗਾ, ਇਹ

“ਸਾਡਾ ਡਾਕਟਰ– Saada-our Doctor” ਨਾਮ ਦਾ ਪੇਜ ਫੇਸ ਬੁੱਕ 'ਤੇ ਸਮਾਜਿਕ ਸਰੋਕਾਰਾਂ ਵਾਲੇ ਡਾਕਟਰਾਂ ਦਾ ਇੱਕ ਅਜਿਹਾ ਮੰਚ ਹੈ, ਜਿਸ ਦਾ ਉਦੇਸ਼ ਹੈ, ਆਮ ਲੋਕਾਂ ਨਾਲ ਸਰਲ ਭਾਸ਼ਾ ਵਿੱਚ ਬਿਮਾਰੀਆਂ ਦੇ ਕਾਰਨਾਂ ਅਤੇ ਇਲਾਜ ਬਾਰੇ ਜਾਣਕਾਰੀ ਸਾਂਝੀ ਕਰਨੀ, ਬਿਮਾਰੀਆਂ ਦੇ ਕਾਰਨਾਂ ਅਤੇ ਇਲਾਜ ਨਾਲ ਜੁੜੇ ਮਿਥਾਂ/ ਵਹਿਮਾਂ ਬਾਬਤ, ਇਲਾਜ ਦੇ ਵਿਗਿਆਨਕ ਤੌਰ ਤਰੀਕੇ, ਸਿਹਤ ਸਬੰਧੀ ਆਮ ਸਵਾਲਾਂ ਅਤੇ ਸਿਹਤ ਢਾਂਚੇ ਵਾਰੇ ਵਿਚਾਰਾਂ ਦੀ ਸਾਂਝ ਕਰਨੀ। ਸਮਾਜ ਵਿੱਚ ਫੈਲ ਰਹੀਆਂ ਗੈਰ ਵਿਗਿਆਨਕ ਧਾਰਨਾਵਾਂ ਦਾ ਖੰਡਨ ਕਰਦੇ ਹੋਏ, ਸੁਚੱਜੀ ਵਿਗਿਆਨਕ ਜਾਣਕਾਰੀ ਨੂੰ ਫੈਲਾਉਣ ਵਾਲੇ ਇਸ ਉਪਰਾਲੇ ਦੀ ਸ਼ਲਾਘਾ ਕਰਦੇ ਹੋਏ ਅਸੀਂ ਇਸ ਜਾਣਕਾਰੀ ਨੂੰ ਆਪਣੇ ਮੈਗਜੀਨ ਰਾਹੀ ਆਪਣੇ ਪਾਠਕਾਂ ਤੱਕ ਲਗਾਤਾਰਤਾ ਵਿੱਚ ਪਹੁੰਚਾਉਣ ਦਾ ਕਾਰਜ ਕਰ ਰਹੇ ਹਾਂ।

**-ਸੰਪਾਦਕ**

ਪੱਕਾ ਕਰਨਾ ਕਿ ਥਾਇਰਾਕਸਿਨ ਹਾਰਮੋਨ ਠੀਕ ਮਾਤਰਾ ਵਿੱਚ ਬਣ ਰਿਹਾ ਜਾਂ ਨਹੀਂ, ਅਤੇ ਨਾਲ਼ ਹੀ ਗੜਬੜ ਥਾਇਰਾਇਡ ਦੇ ਲੈਵਲ ਉੱਤੇ ਹੈ ਜਾਂ ਪਿਚਊਟਰੀ ਦੇ ਲੈਵਲ ਉੱਤੇ। ਜੇ ਥਾਇਰਾਇਡ ਹਾਰਮੋਨ ਘੱਟ ਬਣ ਰਿਹਾ ਹੈ, ਤਾਂ ਇਲਾਜ ਸ਼ੁਰੂ ਹੋ ਜਾਂਦਾ ਹੈ, ਅਤੇ ਨਾਲ਼ ਹੀ ਇਹ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਉਹ ਕਿਹੜੀ ਵਜਹ ਹੈ ਜਿਸ ਕਾਰਨ ਥਾਇਰਾਇਡ ਜਾਂ ਪਿਚਊਟਰੀ ਵਿੱਚ ਗੜਬੜ ਪੈਦਾ ਹੋਈ ਹੈ ਅਤੇ ਕੀ ਇਸ ਵਜਹ ਦਾ ਕੋਈ ਇਲਾਜ ਸੰਭਵ ਹੈ।

ਇਸ ਤੋਂ ਬਿਨ੍ਹਾਂ ਇਹ ਵੀ ਦੇਖਣਾ ਹੁੰਦਾ ਹੈ ਕਿ ਇਲਾਜ ਕਿੰਨਾ ਸਮਾਂ ਦੇਣਾ ਪਵੇਗਾ, ਬਿਮਾਰੀ ਭਵਿੱਖ ਵਿੱਚ ਕਿਸ ਰੁਖ ਚੱਲੇਗੀ ਅਤੇ ਥਾਇਰਾਇਡ/ਪਿਚਊਟਰੀ ਦੀ ਗੜਬੜ ਤੋਂ ਇਲਾਵਾ ਸਰੀਰ ਦੇ ਕਿਸੇ ਹੋਰ ਹਿੱਸੇ ਵਿੱਚ ਗੜਬੜ ਤਾਂ ਨਹੀਂ। ਇਹ ਕੁੱਝ ਜਾਣੇ ਬਿਨ੍ਹਾਂ ਵੀ ਇਲਾਜ ਅਧੂਰਾ ਹੀ ਹੁੰਦਾ ਹੈ, ਭਾਵੇਂ ਕਿ ਬਹੁਤ ਹਾਲਤਾਂ ਵਿੱਚ ਡਾਕਟਰ ਨੂੰ ਮਰੀਜ਼ ਦੀ ਆਰਥਿਕ ਹਾਲਤ ਨੂੰ ਦੇਖਦੇ ਹੋਏ ਅਧੂਰਾ ਇਲਾਜ ਹੀ ਕਰਨਾ ਪੈਂਦਾ ਹੈ।

**ਥਾਇਰਾਕਸਿਨ ਦੇ ਘੱਟ ਬਣਨ Hypothyroidism - ਦਾ ਇਲਾਜ :**

ਕਿਉਂਕਿ ਥਾਇਰਾਕਸਿਨ ਹਾਰਮੋਨ ਸਰੀਰ ਦੀ ਲੋੜ ਨਾਲੋਂ ਘੱਟ ਬਣ ਰਿਹਾ ਹੈ ਤਾਂ ਇਸ ਦਾ ਸਿੱਧਾ ਜਿਹਾ ਇਲਾਜ ਇਹੀ ਹੈ ਕਿ ਅਸੀਂ ਇਹ ਘਾਟਾ ਬਾਹਰੋਂ ਪੂਰਾ ਕਰੀਏ। ਅਜਿਹਾ ਅਸੀਂ ਥਾਇਰਾਕਸਿਨ ਹਾਰਮੋਨ ਨੂੰ ਗੋਲੀ ਦੇ ਰੂਪ ਵਿੱਚ ਦੇ ਕੇ ਪੂਰਾ ਕਰਦੇ ਹਾਂ। Hypothyroidism ਭਾਵੇਂ ਕਿਸੇ ਵੀ ਵਜਹ ਕਰਕੇ ਹੋਵੇ, ਉਸਦਾ ਇਲਾਜ ਇਹੀ ਹੈ, ਇਸ ਤਰ੍ਹਾਂ ਇਹ ਬਿਮਾਰੀ ਪੂਰੀ ਤਰ੍ਹਾਂ ਇਲਾਜਯੋਗ ਹੈ। ਪਰ ਸਮੱਸਿਆਵਾਂ ਇਸ ਤੋਂ ਬਾਅਦ ਸ਼ੁਰੂ ਹੁੰਦੀਆਂ ਹਨ, ਕਿਉਂਕਿ Hypothyroidism ਦੇ ਇਲਾਜ ਬਾਰੇ ਬਹੁਤ ਸਾਰੀਆਂ ਗ਼ਲਤ ਧਾਰਨਾਵਾਂ ਪ੍ਰਚਲਿਤ ਹਨ..

1) **ਦਵਾਈ ਦੀ ਆਦਤ ਲੱਗ ਜਾਵੇਗੀ** ਥਾਇਰਾਕਸਿਨ ਹਾਰਮੋਨ ਮਨੁੱਖੀ ਸਰੀਰ ਅੰਦਰ ਸਾਰੀ ਉਮਰ ਬਣਦਾ ਹੀ ਹੈ, ਅਸੀਂ ਸਿਰਫ਼ ਘੱਟ ਬਣਨ ਕਰਕੇ ਬਾਹਰੋਂ ਘਾਟਾ ਪੂਰਾ ਕਰਦੇ ਹਾਂ, ਇਸ ਤਰ੍ਹਾਂ ਆਦਤ ਲੱਗਣ ਵਾਲ਼ੀ ਧਾਰਨਾ ਹੀ ਗ਼ਲਤ ਹੈ। ਦੂਜਾ ਆਦਤ ਲੱਗਣੀ ਤਾਂ ਗ਼ਲਤ ਹੈ ਜੇ ਉਹ ਕਿਸੇ ਦਾ ਸਰੀਰਕ ਜਾਂ ਸਮਾਜਿਕ ਤੌਰ 'ਤੇ ਨੁਕਸਾਨ ਕਰਦੀ ਹੋਵੇ, ਜਿਵੇਂ ਨਸ਼ੇ ਦੀ ਆਦਤ, ਪਰ ਥਾਇਰਾਕਸਿਨ ਹਾਰਮੋਨ ਦੀ ਗੋਲੀ ਤਾਂ ਸਾਡੇ ਸਰੀਰ ਨੂੰ ਨੁਕਸਾਨੇ ਜਾਣ (ਜਿਸ ਵਿੱਚ ਮਰੀਜ਼ ਦੀ ਮੌਤ ਵੀ ਸ਼ਾਮਿਲ ਹੈ) ਤੋਂ ਬਚਾਉਂਦੀ ਹੈ। ਜੇ ਰੋਜ਼ ਗੋਲੀ ਖਾਣੀ "ਆਦਤ ਲੱਗਣਾ ਹੈ" ਤਾਂ ਰੋਟੀ, ਪਾਣੀ, ਸਾਹ ਲੈਣਾ ਵੀ "ਆਦਤ" ਹੈ ਤੇ ਇਹ ਵੀ ਸਾਨੂੰ ਬੰਦ ਕਰਕੇ ਦੇਖਣਾ ਚਾਹੀਦਾ ਹੈ।

2) **ਦਵਾਈ ਦੇ ਸਾਈਡ ਇਫੈਕਟ ਹੁੰਦੇ ਹਨ** ਇਹ ਠੀਕ ਹੈ ਕਿ ਦਵਾਈਆਂ ਦੇ ਸਾਈਡ ਇਫੈਕਟ ਹੁੰਦੇ ਹਨ, ਪਰ ਥਾਇਰਾਕਸਿਨ ਹਾਰਮੋਨ ਦੀ ਗੋਲੀ ਦੇ ਕੋਈ ਸਾਈਡ ਇਫੈਕਟ ਨਹੀਂ ਹਨ, ਦਿੱਕਤ ਸਿਰਫ਼ ਉਦੋਂ ਆਉਂਦੀ ਹੈ ਜਦੋਂ ਮਰੀਜ਼ ਆਪਣੀ ਮਰਜ਼ੀ ਨਾਲ਼ ਦਵਾਈ ਨੂੰ ਘੱਟ-ਵੱਧ ਕਰਦਾ ਰਹਿੰਦਾ ਹੈ ਜਾਂ ਬੰਦ ਕਰ ਦਿੰਦਾ ਹੈ।

3) **ਫ਼ਲਾਣੇ/ਫ਼ਲਾਣੀ ਦੀ ਦਵਾਈ ਬੰਦ ਹੋ ਗਈ ਸੀ** Hypothyroidism ਦੇ ਕੁੱਝ ਮਾਮਲਿਆਂ ਵਿੱਚ ਕੁੱਝ ਸਮੇਂ ਬਾਅਦ ਦਵਾਈ ਦੀ ਲੋੜ ਖਤਮ ਹੋ ਸਕਦੀ ਹੈ ਅਤੇ ਸਰੀਰ ਫ਼ਿਰ ਤੋਂ ਆਪਣੀ ਲੋੜ ਅਨੁਸਾਰ ਥਾਇਰਾਕਸਿਨ ਹਾਰਮੋਨ ਬਣਾਉਣ ਲੱਗ ਜਾਂਦਾ ਹੈ। ਪਰ ਇਹ ਸਾਰੇ ਮਰੀਜ਼ਾਂ ਉੱਤੇ ਲਾਗੂ ਨਹੀਂ ਹੁੰਦਾ, ਇਸ ਲਈ ਦਵਾਈ ਕਦੋਂ ਅਤੇ ਕਿਹੜੇ ਮਰੀਜ਼ ਵਿੱਚ ਬੰਦ ਕਰਨੀ ਹੈ, ਇਹ ਫੈਸਲਾ ਡਾਕਟਰ ਨੂੰ ਲੈਣ ਦੇਣਾ ਚਾਹੀਦਾ ਹੈ, ਨਾ ਕਿ ਆਂਢ-ਗੁਆਂਢ, ਰਿਸ਼ਤੇਦਾਰੀਆਂ, ਦੋਸਤਾਂ ਮਿੱਤਰਾਂ ਦੇ ਕਹਿਣ ਉੱਤੇ ਦਵਾਈ ਬੰਦ ਕਰਕੇ ਬੈਠ ਜਾਣਾ ਚਾਹੀਦਾ ਹੈ।

4) **ਫਲਾਣੇ/ਫ਼ਲਾਣੀ ਦੀ ਗੋਲੀ ਤਾਂ 50 ਆਲੀ ਹੈ, ਮੈਂ ਵੀ 50 ਵਾਲ਼ੀ ਹੀ ਲਊ** ਹਰੇਕ ਮਰੀਜ਼ ਵਿੱਚ ਹਾਰਮੋਨ ਦੀ ਲੋੜ ਵੱਖਰੀ ਹੈ ਅਤੇ ਹਾਰਮੋਨ ਦੀ ਘਾਟ ਵੀ ਅੱਡ-ਅੱਡ ਹੈ, ਇਸ ਲਈ ਕਿਸੇ ਇੱਕ ਮਰੀਜ਼ ਨੂੰ 50 ਵਾਲ਼ੀ ਗੋਲੀ ਚੱਲ ਰਹੀ ਹੈ, ਤਾਂ ਕਿਸੇ ਹੋਰ ਦੀ ਲੋੜ 100 ਵਾਲ਼ੀ ਜਾਂ 150-200 ਵਾਲ਼ੀ ਗੋਲੀ ਹੋ ਸਕਦੀ ਹੈ।

5) **ਕੋਈ ਪੱਕਾ ਇਲਾਜ ਨਹੀਂ ਡਾਕਟਰ ਸਾਹਿਬ ?** ਇਹ ਵੀ ਇੱਕ ਆਮ ਸਵਾਲ ਹੈ ਜੋ ਮਰੀਜ਼ ਕਰਦੇ ਹਨ। ਪਹਿਲੀ ਗੱਲ ਤਾਂ ਇਹ ਕਿ ਜਿਹੜੇ ਹਾਰਮੋਨ ਦੀ ਸਰੀਰ ਨੂੰ ਰੋਜ਼ ਲੋੜ ਹੈ, ਉਸਨੂੰ ਇੱਕ ਜਾਂ ਦੋ ਦਿਨ ਦੇ ਕੇ ਕਿਵੇਂ ਕੰਮ ਸਾਰਿਆ ਜਾ ਸਕਦਾ ਹੈ ? ਦੂਜੀ ਗੱਲ, ਅਜੇ ਤੱਕ ਅਜਿਹੀ ਕੋਈ ਦਵਾਈ ਨਹੀਂ ਬਣੀ ਜਿਸ ਨਾਲ਼ ਅਸੀਂ ਦੁਵਾਰਾ ਤੋਂ ਥਾਇਰਾਕਸਿਨ ਹਾਰਮੋਨ ਬਣਨਾ ਸ਼ੁਰੂ ਕਰਵਾ ਦਈਏ, ਜੇ ਕੋਈ "ਡਾਕਟਰ" ਅਜਿਹਾ ਦਾਆਵਾ ਕਰਦਾ ਹੈ ਤਾਂ ਉਹ ਜਾਂ ਤਾਂ ਮੈਡੀਕਲ ਵਿਗਿਆਨ ਬਾਰੇ ਕੁੱਝ ਜਾਣਦਾ ਨਹੀਂ ਹੈ, ਜਾਂ ਫ਼ਿਰ ਉਹ

ਜਾਣਬੁੱਝ ਕੇ ਮੂਰਖ ਬਣਾ ਕੇ ਤੁਹਾਡਾ ਨੁਕਸਾਨ ਕਰ ਰਿਹਾ ਹੈ। (ਨੋਟ Hypothyroidism ਦੇ 1-2 ਕਾਰਨ ਅਜਿਹੇ ਹਨ ਜਿਹਨਾਂ ਦਾ ਇਲਾਜ ਹੋਰ ਦਵਾਈਆਂ ਰਾਹੀਂ ਹੁੰਦਾ ਹੈ ਅਤੇ ਥਾਇਰਾਇਡ ਗ੍ਰੰਥੀ ਠੀਕ ਹੋ ਕੇ ਦੁਬਾਰਾ ਨਾਰਮਲ ਕੰਮ ਕਰਨ ਲੱਗਦੀ ਹੈ, ਪਰ ਅਜਿਹਾ ਬਹੁਤ ਹੀ ਥੋੜ੍ਹੇ ਮਰੀਜ਼ਾਂ ਵਿੱਚ ਹੁੰਦਾ ਹੈ।)

6) **ਦਵਾਈ ਬੰਦ ਕਰਕੇ ਦੇਖਦੇ ਹਾਂ** ਕੁਝ ਮਹੀਨਿਆਂ ਬਾਅਦ ਥਾਇਰਾਇਡ ਦਾ ਟੈਸਟ TSH ਕਰਵਾ ਕੇ ਦੇਖਣਾ ਇਲਾਜ ਦਾ ਇੱਕ ਜ਼ਰੂਰੀ ਹਿੱਸਾ ਹੈ। ਹੁਣ ਕੁੱਝ ਮਰੀਜ਼ ਕੀ ਕਰਦੇ ਹਨ ? ਉਹ ਇਹ ਦੇਖਣ ਲਈ ਕਿ ਉਹਨਾਂ ਦੀ ਬਿਮਾਰੀ ਠੀਕ ਹੋਈ ਹੈ ਕਿ ਨਹੀਂ, ਟੈਸਟ ਕਰਵਾਉਣ ਤੋਂ ਕੁੱਝ ਦਿਨ ਪਹਿਲਾਂ ਦਵਾਈ ਬੰਦ ਕਰ ਦਿੰਦੇ ਹਨ। ਇਸ ਨਾਲ਼ ਦਵਾਈ ਦੀ ਡੋਜ਼ ਸੈੱਟ ਕਰਨ ਵਿੱਚ ਬਹੁਤ ਦਿੱਕਤ ਆਉਂਦੀ ਹੈ ਅਤੇ ਅੰਤ ਵਿੱਚ ਨੁਕਸਾਨ ਮਰੀਜ਼ ਦਾ ਹੀ ਹੁੰਦਾ ਹੈ, ਇਸ ਲਈ ਟੈਸਟ ਕਰਵਾਓਣ ਸਮੇਂ ਦਵਾਈ ਬੰਦ ਨਹੀਂ ਕਰਨੀ ਹੁੰਦੀ।

ਕੁੱਝ ਮਰੀਜ਼ ਉਲਟ ਕਰਦੇ ਹਨ, ਉਹ ਮਹੀਨਾ ਭਰ ਦਵਾਈ ਨਹੀਂ ਖਾਣਗੇ ਅਤੇ ਡਾਕਟਰ ਨੂੰ ਦਿਖਾਉਣ ਜਾਣ ਤੋਂ 7-8 ਦਿਨ ਪਹਿਲਾਂ ਦਵਾਈ ਸ਼ੁਰੂ ਕਰ ਦਿੰਦੇ ਹਨ, ਇਸ ਨਾਲ਼ ਵੀ ਟੈਸਟ ਦੇ ਨਤੀਜੇ ਗਲਤ ਆਉਂਦੇ ਹਨ ਅਤੇ ਗ਼ਲਤ ਡੋਜ਼ ਸੈੱਟ ਹੁੰਦੀ ਹੈ, ਜਾਂ ਫ਼ਿਰ ਡਾਕਟਰ ਨੂੰ ਬੇਲੋੜੇ ਟੈਸਟ ਕਰਵਾਉਣੇ ਪੈਂਦੇ ਹਨ। ਵੈਸੇ ਲਗਭਗ ਸਾਰੇ ਮਾਮਲਿਆਂ ਵਿੱਚ ਮਰੀਜ਼ਾਂ ਦੀਆਂ ਇਹਨਾਂ "ਕਾਰਸਤਾਨੀਆਂ" ਦਾ ਡਾਕਟਰ ਨੂੰ ਵੀ ਪਤਾ ਲੱਗ ਹੀ ਜਾਂਦਾ ਹੈ।

7) **ਦਵਾਈ ਲੈਣ ਵੇਲ਼ੇ ਕਿਹੜੀਆਂ ਗੱਲਾਂ ਦਾ ਧਿਆਨ ਰੱਖੀਏ**

- ਦਵਾਈ ਹਮੇਸ਼ਾ ਸਵੇਰੇ ਨਿਰਨੇ ਕਾਲਜੇ (ਖਾਲੀ ਪੇਟ) ਲੈਣੀ ਹੈ ਅਤੇ ਦਵਾਈ ਲੈਣ ਤੋਂ ਬਾਅਦ ਇੱਕ ਘੰਟੇ ਤੱਕ ਕੁਝ ਨਹੀਂ ਖਾਣਾ ਚਾਹੀਦਾ, ਖਾਸ ਕਰਕੇ ਚਾਹ/ਕੌਫ਼ੀ ਬਿਲਕੁਲ ਨਹੀਂ ਪੀਣੀ ਚਾਹੀਦੀ।
- ਦਵਾਈ ਨੂੰ ਠੰਢੀ ਜਗਹ ਰੱਖਣਾ ਚਾਹੀਦਾ ਹੈ। ਸਿੱਧੀ ਧੁੱਪ ਜਾਂ ਰਸੋਈ ਦੀ ਤਪਸ਼ ਤੋਂ ਦੂਰ ਰੱਖਣਾ ਚਾਹੀਦਾ ਹੈ।
- ਦਵਾਈ ਦਾ ਹਮੇਸ਼ਾ ਇੱਕੋ ਬ੍ਰਾਂਡ/ਕੰਪਨੀ ਦੀ ਗੋਲੀ ਹੀ ਲੈਣੀ ਚਾਹੀਦੀ ਹੈ।
- ਕਿਸੇ ਵੀ ਬਿਮਾਰੀ, ਸੱਟ/ਫੇਟ, ਆਪਰੇਸ਼ਨ ਜਾਂ ਪ੍ਰੈਗਨੈਂਸੀ ਸਮੇਂ ਡਾਕਟਰ ਨੂੰ ਆਪਣੀ Hypothyroidism ਦੀ ਬਿਮਾਰੀ ਅਤੇ ਡੋਜ਼ ਬਾਰੇ ਜਰੂਰ ਦੱਸਣਾ ਚਾਹੀਦਾ ਹੈ।


ਸੰਪਰਕ

Facebook page-ਸਾਡਾ ਡਾਕਟਰ Saadaourdoctor

Emailid- saadadoctor@gmail.com


ਪੰਨਾ 14 ਦਾ ਬਾਕੀ



ਇਨ੍ਹਾਂ ਵਿਗਿਆਨੀਆਂ ਨੇ 1930-40 ਦੇ ਦਹਾਕੇ ਦੌਰਾਨ ਇਲੈਕਟ੍ਰਾਨ ਮਾਈਕ੍ਰੋਸਕੋਪ ਬਣਾਉਣ ਵਿੱਚ ਸਫਲਤਾ ਹਾਸਲ ਕੀਤੀ। ਇਸ ਪ੍ਰਾਪਤੀ ਲਈ ਇਨ੍ਹਾਂ ਟੀਮਾਂ ਵਿੱਚੋਂ 3 ਵਿਗਿਆਨੀਆਂ ਅਰਨੈਸਟ ਰੁਸਕਾ, ਗੈਰਡ ਬਿਨਿਗ ਅਤੇ ਹੈਨਰਿਕ ਰੋਰ੍ਹ ਨੂੰ 1986 ਦਾ ਨੋਬਲ ਇਨਾਮ ਵੀ ਮਿਲਿਆ।

ਇਸ ਤਰ੍ਹਾਂ ਸੂਖਮ ਚੀਜ਼ਾਂ ਨੂੰ ਵੱਡਾ ਕਰ ਕੇ ਦੇਖਣ ਦਾ ਸਾਧਾਰਣ ਵਡਦਰਸ਼ੀ ਸ਼ੀਸ਼ੇ ਰਾਹੀਂ ਸ਼ੁਰੂ ਹੋਇਆ ਸਫ਼ਰ ਇਲੈਕਟ੍ਰਾਨ ਮਾਈਕ੍ਰੋਸਕੋਪ ਰਾਹੀਂ ਹੈਰਾਨਕੁੰਨ ਸਮਰੱਥਾ ਉੱਤੇ ਪਹੁੰਚ ਚੁੱਕਾ ਹੈ। ਹੁਣ ਕੁਦਰਤ ਦਾ ਕੋਈ ਭੇਤ ਇਸ ਕਰਕੇ ਲੁਕਿਆ ਨਹੀਂ ਰਹਿ ਸਕਦਾ ਕਿ ਉਸ ਪਿੱਛੇ ਕਾਰਜਸ਼ੀਲ ਕਣਾਂ ਦੀ ਮਹੀਨਤਾ ਕਾਰਣ ਉਨ੍ਹਾਂ ਨੂੰ ਮਨੁੱਖੀ ਅੱਖ ਦੇਖ ਨਹੀਂ ਸਕਦੀ।

**98767-10809**

# ਚਾਰਵਾਕੀ ਰਵਾਇਤ ਦੀ ਬਹਾਲੀ



- ਅਵਤਾਰ ਗੋਂਦਾਰਾ

ਭਾਰਤ ਹੀ ਨਹੀਂ ਦੁਨੀਆਂ ਭਰ ਵਿੱਚ, ਸਿਆਸਤ ਅਤੇ ਪ੍ਰਸ਼ਾਸਨ ਵਿੱਚ, ਸਾਧਾਰਣ ਮਾਨਸਿਕਤਾ ਦਾ ਬੋਲ ਬਾਲਾ ਹੈ ਜਿਸ ਕਰਕੇ ਲੋਕ-ਪੱਖੀ ਪਾਰਟੀਆਂ ਹਾਸ਼ੀਆ- ਗ੍ਰਸਤ ਹੋ ਗਈਆਂ ਹਨ। ਹਨੇਰੇ ਵਿੱਚ ਕੋਈ ਕੋਈ ਜੁਗਨੂੰ ਦਿਖਾਈ ਦੇ ਰਿਹਾ ਹੈ। ਯੂਰਪ ਦੀ 'ਇਨਲਾਈਟਨਮੈਂਟ ਲਹਿਰ' ਵਰਗਾ ਕੱਝ ਰੜਕਦਾ ਨਹੀਂ । ਅਜੋਕੇ ਬਹੁਪਰਤੀ ਸੰਕਟ ਵਿੱਚੋਂ ਪੈਦਾ ਹੋਈ ਬੇਚੈਨੀ ਅਤੇ ਅਸੁਰੱਖਿਆ ਦੀ ਭਾਵਨਾ ਕਰਕੇ, ਅਸਲੀ ਕਾਰਣ ਲੱਭਣ ਦੀ ਥਾਂ, ਲੋਕ ਇੱਕ ਦੂਏ ਖਿਲਾਫ਼ ਲੜ ਰਹੇ ਹਨ। 'ਇਨਲਾਈਟਨਮੈਂਟ' ਵਰਗੀਆਂ, ਭਾਰਤ ਕੋਲ, ਚਾਰਵਾਕ/ ਲੋਕਾਇਤ ਵਰਗੀਆਂ ਸਿਹਤਮੰਦ ਰਵਾਇਤਾਂ ਹਨ। ਇਹ ਲੋਕਪੱਖੀ ਰਵਾਇਤਾਂ ਨੂੰ ਅੱਗੇ ਕਿਉਂ ਨਹੀਂ ਲਿਜਾਇਆ ਗਿਆ ? ਬੱਧੀਜੀਵੀਆਂ ਤੋਂ ਕੀ ਕਸਰ ਰਹਿ ਗਈ ?

ਬੁੱਧੀਜੀਵੀਆਂ ਅਤੇ ਆਮ ਲੋਕਾਂ ਵਿੱਚ ਵਿੱਥ ਕਿਉਂ ਬਣੀ ? ਇਸ ਲੇਖ ਵਿੱਚ ਉਨ੍ਹਾਂ ਕਾਰਣਾਂ ਦੀ ਨਿਸ਼ਾਨਦੇਹੀ ਕੀਤੀ ਗਈ ਹੈ, ਜੋ ਇਸ ਦੇ ਰਾਹ ਦਾ ਰੋੜਾ ਬਣੇ। ਮਨਸ਼ਾ ਨਿਰਾਸ਼ਾ ਪੈਦਾ ਕਰਨਾ ਨਹੀਂ, ਸਗੋਂ ਅਲਾਮਤਾਂ ਤੋਂ ਜਾਣੂੰ ਹੋਣਾ ਹੈ ਤਾਂ ਜੋ ਉਨ੍ਹਾਂ ਨੂੰ ਸੰਬੋਧਤ ਹੋਇਆ ਜਾ ਸਕੇ।

**ਸਾਖਰਤਾ ਅਤੇ ਖੁਸ਼ਹਾਲੀ**

ਆਮ ਧਾਰਨਾ ਇਹੀ ਹੈ ਕਿ ਸਾਖ਼ਰਤਾ ਅਤੇ ਖੁਸ਼ਹਾਲੀ ਨਾਲ, ਪੜ੍ਹਿਆਂ ਲਿਖਿਆਂ ਅਤੇ ਬਾਰੁਜ਼ਗਾਰ ਵਿਅਕਤੀਆਂ ਵਿੱਚ ਧਰਮ ਦਾ ਅਸਰ ਖਤਮ ਹੋ ਜਾਵੇਗਾ ਅਤੇ ਉਹ ਅੰਧਵਿਸ਼ਵਾਸ਼ਾਂ ਤੋਂ ਮੁਕਤ ਹੋ ਜਾਣਗੇ। ਸਹਿਵਨ ਹੀ ਇਹ ਸਿੱਟਾ ਕੱਢ ਲਿਆ ਜਾਂਦਾ ਹੈ ਕਿ ਪੇਸ਼ੇਵਰ ਅਤੇ ਮਾਹਿਰ ਤਾਂ ਪੜ੍ਹਾਈ ਕਰਕੇ ਹੀ ਵਿਗਿਆਨਕ ਸੋਚ ਦੇ ਧਾਰਣੀ ਬਣ ਜਾਣਗੇ। ਪਰ ਇਉਂ ਹੋ ਨਹੀਂ ਰਿਹਾ। ਉਨ੍ਹਾਂ ਵਿੱਚੋਂ ਜੋ ਨਿਗੁਣਾ ਜਿਹਾ ਹਿੱਸਾ ਵਿਗਿਆਨਕ-ਸੋਚ ਅਪਣਾਉਂਦਾ ਹੈ, ਉਹ ਆਪਣੀ ਪੜ੍ਹਾਈ ਕਰਕੇ ਨਹੀਂ, ਸਗੋਂ ਅਗਾਂਹਵਧੂ ਜਨਤਕ-ਜਥੇਬੰਦੀਆਂ 'ਚ ਕੰਮ ਜਾਂ ਸਾਥ ਕਰਕੇ ਹੀ ਬਣਦਾ ਹੈ। ਉਨ੍ਹਾਂ ਵਿੱਚੋਂ ਵੀ ਬਹੁਤੇ ਆਮ ਜਿਹੇ ਵਹਿਮਾਂ-ਭਰਮਾਂ ਤੋਂ ਤਾਂ ਬਚ ਜਾਂਦੇ ਹਨ, ਪਰ ਕਿਸੇ 'ਦੈਵੀ-ਸ਼ਕਤੀ' ਦੇ ਹੋਣ ਦਾ ਖਹਿੜਾ ਨਹੀਂ ਛੱਡਦੇ। ਆਓ ਦੇਖੀਏ ਇਸ ਬਾਰੇ ਤੱਥ ਕੀ ਕਹਿੰਦੇ ਹਨ ? ਇੱਕ ਸਰਵੇ ਮੁਤਾਬਿਕ ਪੜ੍ਹੇ-ਲਿਖੇ ਦਸ ਅਮਰੀਕੀਆਂ ਵਿੱਚੋਂ ਨੌਂ ਇਹ ਮੰਨਦੇ ਹਨ ਕਿ 'ਰੱਬ' ਹੈ ਅਤੇ ਸੱਤ ਮੰਨਦੇ ਹਨ ਕਿ ਮੌਤ ਬਾਅਦ ਜ਼ਿੰਦਗੀ ਹੈ। ਪਹਿਲਾ ਅਮਰੀਕੀ ਪੁਲਾੜ-ਯਾਤਰੀ ਜਦੋਂ ਖਲਾਅ ਵਿੱਚ ਚੱਕਰ ਲਾ ਰਿਹਾ ਸੀ ਤਾਂ ਧਰਤ-ਵਾਸੀਆਂ ਨੂੰ ਦੇਣ ਲਈ ਉਸ ਕੋਲ ਇਹੀ ਸੁਨੇਹਾ ਸੀ, 'ਸ਼ੁਰੂ ਵਿੱਚ ਰੱਬ ਨੇ ਸੁਰਗ ਅਤੇ ਧਰਤੀ ਬਣਾਏ'[1]। ਇਹ ਦੱਸਣ ਦੀ ਲੋੜ ਨਹੀਂ ਕਿ ਪੁਲਾੜ ਯਾਤਰੀ ਕਾਫੀ ਪੜ੍ਹਿਆ ਲਿਖਿਆ ਬੰਦਾ ਹੀ ਬਣ ਸਕਦਾ ਹੈ। ਇਕੱਲੇ ਫਰਾਂਸ ਵਿੱਚ 36000 ਕੈਥੋਲਿਕ ਪਾਦਰੀ ਅਤੇ 40,000 ਦੇ ਕਰੀਬ ਜੋਤਸ਼ੀ ਹਨ ਜੋ ਆਮਦਨ ਕਰ ਦਿੰਦੇ ਹਨ।[2] ਜੇ ਇੰਨ੍ਹਾਂ ਦੀ ਗਿਣਤੀ ਹਜ਼ਾਰਾਂ ਵਿੱਚ ਹੈ ਤਾਂ ਇੰਨ੍ਹਾਂ ਦੇ ਗਾਹਕਾਂ ਦੀ ਗਿਣਤੀ ਲੱਖਾਂ ਵਿੱਚ ਹੋਊ।

ਆਮ ਬੰਦਾ ਤਾਂ ਛੱਡੋ, ਸਾਬਕਾ ਅਮਰੀਕੀ ਰਾਸ਼ਟਰਪਤੀ ਰੀਗਨ ਅਤੇ ਉਸ ਦੀ ਘਰਵਾਲੀ ਨੈਂਸੀ, ਮਹੱਤਵਪੂਰਨ ਫੈਸਲਿਆਂ ਬਾਰੇ ਜੋਤਿਸ਼ ਦਾ ਸਹਾਰਾ ਲੈਂਦੇ ਸੀ। ਰੀਗਨ ਦੇ ਸਕੱਤਰ ਦੀ ਲਿਖੀ ਕਿਤਾਬ, 'For the Record' ਮੁਤਾਬਿਕ, "ਵਾਈਟ ਹਾਊਸ ਵਿੱਚ ਰਹਿੰਦਿਆਂ ਰੀਗਨ ਅਤੇ ਉਸ ਦੀ ਘਰਵਾਲੀ ਕੋਈ ਵੀ ਵੱਡਾ ਫੈਸਲਾ ਲੈਣ ਤੋਂ ਪਹਿਲਾਂ ਸਨਫਰਾਂਸਿਸਕੋ ਵਿੱਚ ਰਹਿੰਦੀ ਜੋਤਿਸ਼ਣ ਤੋਂ ਕੁੰਡਲੀ ਤਿਆਰ ਕਰਾਉਂਦੇ ਸੀ। ਨੈਂਸੀ ਨੂੰ ਉਸ ਔਰਤ ਦੀਆਂ ਦੈਵੀ-ਸ਼ਕਤੀਆਂ ਵਿੱਚ ਅੰਨ੍ਹਾ ਵਿਸ਼ਵਾਸ਼ ਸੀ। ਰੀਗਨ ਅਤੇ ਗੋਰਵਾਚੋਵ ਦੀ ਸਿਖਰੀ ਮਿਲਣੀ ਲਈ ਉਸ ਦੀ ਸਲਾਹ ਲਈ ਗਈ। ਘਟਨਾਵਾਂ ਇੱਛਤ ਦਿਸ਼ਾ ਵਿੱਚ ਨਾ ਗਈਆਂ ਕਿਉਂਕਿ ਗੋਰਵਾਚੋਵ ਦੀ ਘਰਵਾਲੀ ਦੀ ਸਹੀ ਜਨਮ ਮਿਤੀ ਦਾ ਪਤਾ ਨਹੀਂ ਲੱਗਿਆ[3]। ਅਜਿਹੇ ਮਾਮਲਿਆਂ ਵਿੱਚ, ਭਾਰਤ ਦੀ ਸਟਾਕ ਐਕਸਚੇਂਜ ਦੀ ਕਰਤਾ-ਧਰਤਾ, ਚਿੱਤਰਾ ਰਾਮਾਕ੍ਰਿਸ਼ਨਾ ਵੀ ਕਾਫੀ ਚਰਚਾ 'ਚ ਰਹੀ।[4] ਆਪਣੇ ਸਾਰੇ ਫੈਸਲੇ ਲੈਣ ਤੋਂ ਪਹਿਲਾਂ ਉਹ ਕਥਿਤ ਤੌਰ 'ਤੇ ਹਿਮਾਲਾ ਵਿੱਚ ਰਹਿੰਦੇ ਅਧਿਆਤਮਕ ਗੁਰੂ ਤੋਂ ਸਲਾਹ ਲੈਂਦੀ ਸੀ। ਬੋਰਡ ਦੀਆਂ ਮੀਟਿੰਗਾਂ ਦਾ ਏਜੰਡਾ ਅਤੇ ਹੋਈ ਗੱਲਬਾਤ ਉਸ ਨਾਲ ਸਾਂਝਿਆਂ ਕਰਦੀ। ਸੈਬੀ ਨੇ ਕਿਹਾ ਕਿ ਪੜਤਾਲ ਦੌਰਾਨ ਇਹ ਸਪਸ਼ਟ ਹੋ ਗਿਆ ਕਿ ਅਸਲ ਵਿੱਚ ਯੋਗੀ ਹੀ ਐਕਸਚੇਂਜ ਚਲਾ ਰਿਹਾ ਸੀ ਅਤੇ ਇਹ ਬੀਬੀ ਉਸ ਦੀ ਕੇਵਲ ਕਠਪੁਤਲੀ ਸੀ। ਬੋਰਡ ਨੇ ਜੁਰਮਾਨਾ ਕਰਨ ਤੋਂ

ਇਲਾਵਾ ਬੀਬੀ ਉੱਪਰ ਕਿਸੇ ਵੀ ਰਜਿਸਟਰਡ ਕੰਪਨੀ ਵਿੱਚ ਕੰਮ ਕਰਨ ’ਤੇ ਤਿੰਨ ਸਾਲਾਂ ਦੀ ਪਾਬੰਦੀ ਲਾਈ ਸੀ।

ਧਾਰਮਿਕ ਸਥਾਨਾਂ ਦਾ ਜੇ ਸਰਵੇ ਕੀਤਾ ਜਾਵੇ ਤਾਂ ਪਤਾ ਲੱਗੂ ਕਿ ਮੰਨਤਾਂ ਮੰਗਣ ਆਏ ਅਨਪੜ੍ਹਾਂ ਨਾਲੋਂ ਪਾੜ੍ਹਿਆਂ ਦੀ ਗਿਣਤੀ ਘੱਟ ਨਹੀਂ ਹੈ। ਮੁੱਖਧਾਰਾ ਦੀ ਪੜ੍ਹਾਈ ਲਿਖਾਈ ਵਿਚਲੀ ‘ਵਿਗਿਆਨਕ ਸੋਚ’ ਦੀ ਪੋਲ ਹਾਲ ਹੀ ਵਿੱਚ ਮਦਰਾਸ ਹਾਈਕੋਰਟ ਦੇ ਜੱਜ ਨਾਲ ਖੁੱਲ੍ਹੀ ਹੈ। ਮਦਰਾਸ ਹਾਈਕੋਰਟ ਦਾ ਇਹ ਜੱਜ ਐਸ ਐਸ ਸੁਬਰਾਮਨੀਅਮ ਘਰ ਵਾਲੀ ਅਤੇ ਧੀ ਨਾਲ ਸਥਾਨਕ ਮੰਦਰ ਵਿੱਚ ਦਰਸ਼ਨ ਕਰਨ ਲਈ ਗਿਆ। ਉਸ ਨੇ 150 ਰੁਪਏ ਦੇ ਕੇ ਤਿੰਨ ਟਿਕਟਾਂ ਖਰੀਦੀਆਂ। ਉਸ ਨੂੰ ਦੋ ਪੰਜਾਹ ਪੰਜਾਹ ਅਤੇ ਇੱਕ ਪੰਜ ਰੁਪਏ ਦੀ ਟਿਕਟ ਜਾਰੀ ਕੀਤੀ ਗਈ ਭਾਵ ਪੰਤਾਲੀ ਰੁਪਏ ਦਾ ਚੂਨਾ ਲਾਇਆ ਗਿਆ। ਜਦੋਂ ਉਸ ਨੇ ਸ਼ਿਕਾਇਤ ਕੀਤੀ ਤਾਂ ਕਿਸੇ ਨੇ ਉੱਤਾ ਨਾ ਵਾਚਿਆ। ਜੱਜ ਦਾ ਕਹਿਣਾ ਸੀ ਕਿ ਉਹ ਆਮ ਸ਼ਰਧਾਲੂ ਵਜੋਂ ਗਿਆ ਸੀ। ਜੱਜ ਦੀ ਸ਼ਿਕਾਇਤ ’ਤੇ ਪ੍ਰਬੰਧਕਾਂ ਨੇ ਕਾਰਵਾਈ ਦਾ ਭਰੋਸਾ ਦਿੱਤਾ । ਸੁਆਲ ਇਹ ਨਹੀਂ ਉਸ ਨਾਲ ਠੱਗੀ ਵੱਜੀ, ਸੁਆਲ ਇਹ ਹੈ ਕਿ ‘ਸਾਖਰਤਾ ਅਤੇ ਖੁਸ਼ਹਾਲੀ ਦੇ ਬਾਵਜੂਦ, ਉਹ ਕਿਸੇ ਅਨਪੜ੍ਹ ਨਾਲੋਂ ਕਿਵੇਂ ਵੱਖਰਾ ਹੈ ?’ ਇਸ ਚਰਚਾ ਵਿੱਚੋਂ ਇਹੀ ਸਿੱਟਾ ਨਿਕਲਦਾ ਹੈ ਕਿ ਆਮ ਪੜ੍ਹਾਈ, ਵਿਅਕਤੀ ਨੂੰ ਰੁਜ਼ਗਾਰ ਦੇ ਯੋਗ ਤਾਂ ਬਣਾ ਦਿੰਦੀ ਹੈ, ਉਸ ਦੀ ਸੋਚ ਨੂੰ ਵਿਗਿਆਨਕ ਬਣਾਉਣ ਵਿੱਚ ਸਹਾਈ ਨਹੀਂ ਹੁੰਦੀ। ਭਾਰਤੀ ਸੰਵਿਧਾਨ ਘਾੜਿਆਂ ਨੇ ਇਸ ਲੋੜ ਨੂੰ ਦਰਜ ਤਾਂ ਕੀਤਾ ਪਰ ਇਸ ਨੂੰ ਲਹਿਰ ਨਾ ਬਣਾ ਸਕੇ। ਜਦੋਂ ਕਾਰਜਕਾਰਨੀ ਹੀ ਅੰਧਵਿਸ਼ਵਾਸਾਂ ਦਾ ਧਰੋਹਰ ਬਣ ਜਾਵੇ ਤਾਂ ਪੀੜਤ ਧਿਰਾਂ ਅਦਾਲਤਾਂ ਵੱਲ ਅਹੁਲਦੀਆਂ ਹਨ।

**ਅਦਾਲਤਾਂ** : ਅੰਧਵਿਸ਼ਵਾਸ਼ਾਂ ਖਿਲਾਫ਼ ਲੜਾਈ ਵਿੱਚ ਅਦਾਲਤਾਂ ਕੀ ਕਰਦੀਆਂ ਹਨ, ਇਸ ਦੀਆਂ ਸੀਮਾਵਾਂ ਅਤੇ ਸੰਭਾਵਨਾਵਾਂ ਬਾਰੇ ਵੀ ਜਾਨਣਾ ਜ਼ਰੂਰੀ ਹੈ। ਕੁੱਝ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ। ਬੀ ਜੇ ਪੀ ਸਰਕਾਰ ਨੇ ਯੂਨੀਵਰਸਿਟੀ ਗ੍ਰਾਂਟ ਕਮਿਸ਼ਨ ਰਾਹੀਂ, ‘ਵੈਦਿਕ ਜੋਤਿਸ਼’ ਦੀ ਪੜ੍ਹਾਈ ਦਾ ਫੈਸਲਾ ਲਿਆ ਜਿਸ ਅਧੀਨ ਲਗਭਗ ਵੀਹ ਯੂਨੀਵਰਸਿਟੀਆਂ ਨੇ ਕੋਰਸ ਤਿਆਰ ਕਰਕੇ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਕਈ ਜਾਗਰੂਕ ਵਿਅਕਤੀਆਂ ਅਤੇ ਜਥੇਬੰਦੀਆਂ ਨੇ ਅਦਾਲਤ ਦਾ ਬੂਹਾ ਖੜਕਾਇਆ ਪਰ ਵੱਖ ਵੱਖ ਹਾਈਕੋਰਟਾਂ ਨੇ ਸਾਰੀਆਂ ਅਰਜ਼ੀਆਂ ਨਾ ਮਨਜ਼ੂਰ ਕਰ ਦਿੱਤੀਆਂ। ਕੇਸ ਸੁਪਰੀਮ ਕੋਰਟ ਵਿੱਚ ਗਿਆ ਤਾਂ ਪ੍ਰਾਰਥੀਆਂ ਨੇ ਤਿੰਨ ਦਲੀਲਾਂ ਦਿੱਤੀਆਂ।

ਜੋਤਿਸ਼ ਵਿਗਿਆਨ ਦੀ ਸ਼੍ਰੇਣੀ ਵਿੱਚ ਨਹੀਂ ਆਉਂਦਾ।

ਇਹ ਫੈਸਲਾ ਸੰਵਿਧਾਨ ਦੀ ਧਾਰਾ 51 ਏ ਦੇ ਵਿਰੁੱਧ ਹੈ।

ਇਹ ਵਿਦਿਆ ਦਾ ਭਗਵਾਂਕਰਣ ਹੈ ਅਤੇ ਧਰਮ-ਨਿਰਪੇਖਤਾ ਦੇ ਵਿਰੁੱਧ ਭੁਗਤਦਾ ਹੈ।

ਅਰਜੀ ਖ਼ਾਰਜ ਕਰਦਿਆਂ ਸਿਖਰਲੀ ਅਦਾਲਤ ਨੇ ਕਿਹਾ ਕਿ ਇਹ ਕੇਸ ‘ਡਰੱਗ ਐਂਡ ਮੈਜਿਕਲ ਰੀਮੈਡੀਜ’ ਕਾਨੂੰਨ ਅਧੀਨ ਨਹੀਂ ਆਉਂਦਾ। ਨਾਲ ਹੀ ਇਹ ਟਿੱਪਣੀ ਕੀਤੀ ਕਿ ਸਰਕਾਰ ਦਾ ਫੈਸਲਾ ਹੈ, ਸੋਚ ਸਮਝ ਕੇ ਹੀ ਲਿਆ ਹੋਊ। ਫੈਸਲੇ ਵਿੱਚ, ਨਾ ਹੀ 51 ਏ ਬਾਰੇ ਚਰਚਾ ਹੋਈ, ਨਾ ਹੀ ਇਸ ਗੱਲ ਬਾਰੇ ਕਿ ਜੋਤਿਸ਼ ਵਿਗਿਆਨ ਹੈ ਕਿ ਨਹੀਂ। ਅਦਾਲਤਾਂ ਛੋਟੇ ਮੋਟੇ ਸਾਧ ਜੋਤਸ਼ੀਆਂ ਖਿਲਾਫ਼ ਕਾਰਵਾਈ ਕਰਨ ਵੇਲੇ ਤਾਂ ਜੋਸ਼ ਦਿਖਾਉਂਦੀਆਂ ਹਨ, ਪਰ ਜੇ ਵਿਰੋਧੀ ਧਿਰ ਸਰਕਾਰ ਹੋਵੇ ਤਾਂ ਇਨਸਾਫ ਦੀ ਤੱਕੜੀ ਵਿੱਚ ਪਾਸਕੂ ਆ ਜਾਂਦਾ ਹੈ। ਹਾਲ ਹੀ ਵਿੱਚ ਸੇਵਾ-ਨਵਿਰਤ ਹੋਏ ਭਾਰਤ ਦੇ ਚੀਫ ਜਸਟਿਸ ਚੰਦਰਚੂੜ ਨੇ ਮੰਨਿਆ ਕਿ ਬਾਬਰੀ-ਮਸਜਿਦ ਦੇ ਕੇਸ ਦਾ ਫੈਸਲਾ ਕਰਨ ਲਈ ਉਸ ਨੇ ‘ਭਗਵਾਨ’ ਤੋਂ ਪ੍ਰੇਰਣਾ ਲਈ। ਅਜਿਹੀਆਂ ਸਥਿਤੀਆਂ ਵਿੱਚੋਂ ਜਨਤਕ ਜਾਗਰੂਕਤਾ ਦੇ ਪਸਾਰੇ ਦੀ ਲੋੜ ਹੋਰ ਜ਼ੋਰ ਨਾਲ ਉਭਰਦੀ ਹੈ।

**ਨਾਸਤਿਕਤਾ** : ਸਾਖਰਤਾ ਨੇ ਦੁਨੀਆਂ ਦੀ ਕਾਇਆਕਲਪ ਕਰਨ ਵਿੱਚ ਨੁਮਾਇਆ ਰੋਲ ਨਿਭਾਇਆ ਹੈ। ਪਰ ਇੱਕ ਪੱਧਰ ’ਤੇ ਜਾ ਕੇ ਇਹ ਰੁਕ ਜਾਂਦੀ ਹੈ। ਕੁਦਰਤੀ ਵਰਤਾਰਿਆਂ ਦੇ ਜਾਨਣ ਨਾਲ ਦੈਵੀ ਸ਼ਕਤੀਆਂ ’ਚ ਵਿਸ਼ਵਾਸ਼ ਘਟਿਆ ਅਤੇ ਨਾਸਤਿਕਾਂ ਦੀ ਗਿਣਤੀ ਵਧੀ ਹੈ। ਜਿਸ ਬਾਰੇ ਖੁਸ਼ੀ ਹੋਣੀ ਚਾਹੀਦੀ ਹੈ, ਪਰ ਨਾਸਤਿਕਤਾ ਦੀ ਆਪਣੀ ਸੀਮਾ ਹੈ। ਨਾਸਤਿਕਤਾ, ਗੈਬੀ ਸ਼ਕਤੀਆਂ ( ਭੂਤ-ਪ੍ਰੇਤ, ਨਰਕ-ਸੁਰਗ, ਪੁਨਰ ਜਨਮ, ਨਜ਼ਰ ਲੱਗਣੀ, ਆਟੇ ਵਿੱਚ ਰੰਗ) ਖਿਲਾਫ ਲੜਾਈ ਵਿੱਚ ਤਾਂ ਕੰਮ ਆਉਂਦੀ ਹੈ, ਪਰ ਸਮਾਜਿਕ-ਸ਼ਕਤੀਆਂ (ਪੂੰਜੀ, ਫਿਰਕਾਪ੍ਰਸਤੀ, ਬੇਰੁਜਗਾਰੀ, ਅੰਨ੍ਹੀ-ਕੌਮਪ੍ਰਸਤੀ, ਅਨਿਆਂ, ਦੇਸ਼-ਭਗਤੀ ਆਦਿ) ਨੂੰ ਸਮਝਣ ਵਿੱਚ ਮੱਦਦ ਨਹੀਂ ਕਰਦੀ। ਦੋ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ। ਪਹਿਲੀ ਦੇਸ਼- ਭਗਤੀ ਦੀ ਹੈ। ਆਮ ਤੌਰ ’ਤੇ ਅਦਾਲਤਾਂ ਅਤੇ ਜਨਤਾ ਵਿੱਚ ਇਹ ਭੰਬਲਭੂਸਾ ਪਿਆ ਰਹਿੰਦਾ ਹੈ ਕਿ ‘ਸਰਕਾਰ-ਭਗਤੀ’ ਅਤੇ ‘ਦੇਸ਼-ਭਗਤੀ’ ਵਿੱਚ ਕੀ ਫਰਕ ਹੈ ? ਕਈ ਦੇਸ਼-ਭਗਤਾਂ ਨੂੰ ਸਰਕਾਰ ਦੀ ਅਲੋਚਨਾ ਕਰਨ ਕਰਕੇ ਹੀ ਜੇਲ੍ਹੀਂ ਜਾਣਾ ਪਿਆ ਹੈ। ਦੂਜੀ ‘ਸੈਕੁਲਰ’ ਦੀ ਵਿਆਖਿਆ। ਹਾਲੇ ਤੱਕ ਇਹ

ਰੱਟਾ ਬਣਿਆ ਹੋਇਆ ਹੈ ਕਿ ਇਸ ਦਾ ਅਰਥ, 'ਧਰਮ-ਨਿਰਪੇਖਤਾ' ਹੈ ਜਾਂ 'ਧਰਮ-ਨਿਰਪੱਖਤਾ'। ਰਾਜ ਅਤੇ ਧਰਮ ਦੇ ਸੰਬੰਧ ਕੀ ਹੋਣ। ਪੰਜਾਬ ਵਰਗੇ ਸੂਬਿਆਂ ਵਿੱਚ ਤਾਂ ਇਹ ਹੋਰ ਵੀ ਗੁੰਝਲਦਾਰ ਹੈ।ਅਜਿਹੇ ਮੁੱਦਿਆਂ ਨੂੰ ਸਮਝਣ ਲਈ ਮਾਨਸਿਕ ਖੇਤਰ ਵਿੱਚ ਸੋਚ ਦੇ ਪੱਧਰ 'ਤੇ ਸਿਫਤੀ ਤਬਦੀਲੀ ਲਿਆਉਣ ਲਈ ਸਮਾਜ-ਵਿਗਿਆਨਾਂ ਦੇ ਅਧਿਐਨ ਦੀ ਅਣਸਰਦੀ ਲੋੜ ਹੈ।

**ਅਕਾਦਮਿਕਤਾ** : ਅਦਾਮਿਕਤਾ ਮੁਖ ਤੌਰ 'ਤੇ ਤਕਨੀਕੀ ਮਾਹਿਰ ਪੈਦਾ ਕਰਨ ਉੱਪਰ ਕੇਂਦਰਿਤ ਹੈ, ਲੋਕਾਂ ਦੀ ਸੋਚ ਵਿਗਿਆਨਕ ਬਣਾਉਣ ਨਾਲ ਇਸ ਦਾ ਲੈਣਾ ਦੇਣਾ ਨਹੀਂ। ਜਿਸ ਕਰਕੇ ਪਿਛਲੇ ਦਹਾਕਿਆਂ ਵਿੱਚ ਕੌਮਾਂਤਰੀ ਪੱਧਰ 'ਤੇ ਹੋਈਆਂ ਵਿਗਿਆਨਕ ਖੋਜਾਂ ਨੇ ਕਈ ਸਿਧਾਂਤਕ ਭੰਬਲਭੂਸੇ ਪੈਦਾ ਕੀਤੇ ਹਨ, ਜਿਨ੍ਹਾਂ ਬਾਰੇ ਅਗਾਂਹਵਧੂ ਧਿਰਾਂ ਵੀ ਚਰਚਾ ਕਰਦੀਆਂ ਦਿਖਾਈ ਨਹੀਂ ਦੇ ਰਹੀਆਂ। ਇਸ ਗੱਲ ਦਾ ਸਥਾਪਤੀ ਅਤੇ ਪਿਛਾਖੜੀ ਪਰਚਾਰਕਾਂ ਨੇ ਕਾਫੀ ਲਾਹਾ ਲਿਆ ਹੈ। ਕਈ ਵਿਗਿਆਨੀ ਤਾਂ ਆਪਣੀਆਂ ਖੋਜਾਂ ਨਾਲ ਜੁੜੇ ਦਾਰਸ਼ਨਿਕ ਸੁਆਲਾਂ ਬਾਰੇ ਦੜ ਹੀ ਵੱਟ ਜਾਂਦੇ ਹਨ। ਉਨ੍ਹਾਂ ਦੀਆਂ ਟੂਕਾਂ ਦੇ ਆਧਾਰ 'ਤੇ ਪਿਛਾਖੜੀ ਧਿਰਾਂ ਨੂੰ ਕਾਫੀ ਮਸਾਲਾ ਮਿਲ ਜਾਂਦਾ ਹੈ। ਜਿਵੇਂ ਆਈਨਸਟੀਨ ਦੀ ਟੂਕ, 'ਧਰਮ, ਵਿਗਿਆਨ ਬਿਨ੍ਹਾਂ ਅੰਨ੍ਹਾਂ ਅਤੇ ਵਿਗਿਆਨ, ਧਰਮ ਬਿਨ੍ਹਾਂ ਲੰਗੜਾ ਹੈ'। ਜਾਂ ਸਟੀਫਨ ਹਾਕਿੰਗ ਦੀ 'ਕੁਦਰਤੀ ਨੇਮਾਂ ਨੂੰ ਸਮਝਣਾ ਹੀ, ਰੱਬ ਨੂੰ ਜਾਨਣਾ ਹੈ'। ਅਜਿਹੇ ਹਵਾਲੇ ਖਾਹਮਖਾਹ ਭੁਲੇਖਾ ਖੜ੍ਹਾ ਕਰਦੇ ਹਨ। 'ਬਿੱਗ ਬੈਂਗ' ਦੇ ਸਿਧਾਂਤ ਦੀ ਤਾਂ ਪੋਪ ਨੇ ਵੀ ਸਲਾਹੁਣਾ ਕੀਤੀ ਕਿ ਇਸ ਨਾਲ 'ਕਰੀਏਸ਼ਨ ਦੇ ਸਿਧਾਂਤ' ਦੀ ਪੁਸ਼ਟੀ ਹੋਈ ਹੈ। ਇਸੇ ਤਰ੍ਹਾਂ ਧਰਮ ਪ੍ਰਚਾਰਕਾਂ ਵੱਲੋਂ 'ਅਨਿਸਚਿਤਤਾ' ਅਤੇ 'ਕੁਆਂਟਮ ਮੈਕਿਨਸ' ਦੇ ਸਿਧਾਂਤਾਂ ਦਾ ਅਕਸਰ ਹਵਾਲਾ ਦਿੱਤਾ ਜਾਂਦਾ ਹੈ ਕਿ ਕੋਈ ਚੀਜ਼ ਇੱਕੋ ਵੇਲੇ 'ਇਹ' ਵੀ ਹੋ ਸਕਦੀ ਹੈ ਅਤੇ 'ਉਹ' ਵੀ ਹੋ ਸਕਦੀ ਹੈ। ਇੰਨਾਂ ਖੋਜਾਂ ਦਾ ਪਦਾਰਥਵਾਦੀ ਨਜ਼ਰੀਏ ਨਾਲ ਕੀ ਜੋੜ ਬਣਦਾ ਹੈ, ਇਸ ਬਾਰੇ ਚਰਚਾ ਨਹੀਂ ਹੁੰਦੀ। ਇਸ ਨਾਲ, ਪੜ੍ਹੇ ਲਿਖਿਆਂ ਵਿੱਚ ਸ਼ੰਕੇ ਖੜ੍ਹੇ ਹੋ ਜਾਂਦੇ ਹਨ, ਬਈ ਜੇ ਕੋਈ ਗੱਲ ਨਿਸਚਿਤ ਹੀ ਨਹੀਂ ਤਾਂ ਟੱਕਰਾਂ ਕਾਹਨੂੰ ਮਾਰੀਏ।

**ਅੰਤਿਕਾ** : ਪੜ੍ਹੇ ਲਿਖੇ ਤੇ ਮਾਹਿਰਾਂ ਨਾਲ ਚਲਾਏ ਜਾਂਦੇ ਉੱਕਤ ਅਦਾਰਿਆਂ ਦਾ ਮੋਟਾ ਮੋਟਾ ਜਾਇਜ਼ਾ ਹੈ। ਸਾਡਾ ਰੋਲ ਇਹ ਦੇਖਣਾ ਬਣਦਾ ਹੈ ਕਿ ਕੀ ਪੜ੍ਹਾਇਆ ਜਾ ਰਿਹਾ ਹੈ ਕਿਵੇਂ ਪੜ੍ਹਾਇਆ ਜਾ ਰਿਹਾ ਹੈ। ਵਿਚਾਰਧਾਰਾ ਦੇ ਤੌਰ 'ਤੇ, ਆਮ ਸਿਖਿਆਰਥੀ ਨੂੰ ਕੀ ਪਰੋਸਿਆ ਜਾ ਰਿਹਾ ਹੈ। ਇਸ ਵਿੱਚੋਂ ਇਹ ਸਿੱਟਾ ਕਦਾਚਿਤ ਨਹੀਂ ਕੱਢਣਾ ਚਾਹੀਦਾ ਕਿ ਸਾਖਰਤਾ ਦੀ ਲੋੜ ਨੂੰ ਨਕਾਰਿਆ ਜਾ ਰਿਹਾ ਹੈ। ਜ਼ੋਰ ਇਸ ਗੱਲ 'ਤੇ ਹੈ ਕਿ ਮੁੱਖਧਾਰਾ ਦੀ ਪੜ੍ਹਾਈ ਭਾਵੇਂ ਕਿੰਨੀ ਉੱਚੀ ਹੋਵੇ, ਵਿਅਕਤੀ ਨੂੰ ਉਹ ਸੁਤੇਸਿੱਧ 'ਵਿਗਿਆਨਕ ਸੋਚ' ਵਾਲਾ ਨਹੀਂ ਬਣਾਉਂਦੀ। ਇਹ ਗੱਲ ਬਾਰ ਬਾਰ ਦੁਹਰਾਉਣ ਦੀ ਲੋੜ ਹੈ ਕਿ ਇਸ ਲਈ ਨਿੱਜੀ ਕੋਸ਼ਿਸ਼ਾਂ ਦਰਕਾਰ ਹਨ, ਸਿਲੇਬਸੋਂ ਬਾਹਰਾ ਕਾਫ਼ੀ ਕੁੱਝ ਪੜ੍ਹਨ ਦੀ ਲੋੜ ਹੈ ਅਤੇ ਉਨ੍ਹਾਂ ਨਾਲ ਵਿਚਾਰ-ਚਰਚਾ ਦੀ ਜ਼ਰੂਰਤ ਜੋ ਇਸ ਬਾਰੇ ਜਾਣਦੇ ਹਨ। ਇਹ ਚੜ੍ਹਾਈ ਚੜ੍ਹਨ ਵਾਂਗ ਹੈ। ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਜੇ ਸੋਚ ਵਿਗਿਆਨਕ ਨਹੀਂ ਤਾਂ ਇਕੱਲੀ ਨਾਸਤਿਕਤਾ ਰਾਹ-ਦਰਸਾਵਾ ਨਹੀਂ ਬਣਦੀ। ਜਿਵੇਂ ਵੀਰ ਸਾਵਰਕਰ ਅਤੇ ਮੁਹੰਮਦ ਅਲੀ ਜਿਨਾਹ ਨਾਲ ਵਾਪਰਿਆ। ਨਾਸਤਿਕ ਸਨ, ਪਰ ਭੁਗਤੇ ਫਿਰਕਾਪ੍ਰਸਤੀ ਦੇ ਹੱਕ ਵਿੱਚ। ਰੋਮਿਲਾ ਥਾਪਰ ਅਨੁਸਾਰ ਬੁੱਧੀਮਾਨ (Intellectual) ਦੋਨੋਂ ਪਾਸੀ ਭੁਗਤ ਸਕਦੇ ਹਨ।[5] ਜਿਵੇਂ ਵੱਖ ਵੱਖ ਧਰਮਾਂ, ਫਿਰਕਿਆਂ ਦੇ, 'ਸਿੱਖ ਇੰਟਲੈਕਚੁਅਲ', 'ਵੈਦਿਕ ਇੰਟਲੈਕਚੁਅਲ' ਆਦਿ ਜਿੰਨਾਂ ਕੋਲ ਸੋਚ ਤਾਂ ਹੈ, ਪਰ ਸੱਚ ਨਹੀਂ। ਉਨ੍ਹਾਂ ਲਈ ਮੱਕੇ ਤੋਂ ਅਗਾਂਹ ਉਜਾੜ ਹੈ। ਇਸ ਸਥਿਤੀ ਨਾਲ ਮੜਿਕਣ ਲਈ ਉਹ 'ਪਬਲਿਕ ਇੰਟਲੈਕਚੁਅਲ' ਦੇ ਰੋਲ ਉਭਾਰਦੀ ਹੈ ਜੋ ਇਲਾਕਾਈ ਅਤੇ ਫਿਰਕਾਈ ਹੱਦਾਂ ਤੋਂ ਬਾਹਰ ਹੋਣ, ਸੱਤਾ ਨੂੰ ਸੁਆਲ ਕਰਨ, ਆਮ ਲੋਕਾਂ ਬਾਰੇ ਸੋਚਣ, ਉਨ੍ਹਾਂ ਦਾ ਫਿਕਰ ਕਰਨ। ਉਨਾਂ ਨਾਲ ਜੁੜਨ।

ਸਾਨੂੰ ਪਬਲਿਕ ਇੰਟਲੈਕਚੂਅਲ ਵਜੋਂ, ਵਿਗਿਆਨਕ ਸੋਚ ਦਾ ਸੰਚਾਰ ਕਰਦਿਆਂ, ਚਾਰਵਾਕ/ਲੋਕਾਇਤ ਦੀ ਵਿਰਾਸਤ ਨੂੰ ਅੱਗੇ ਤੋਰਦਿਆਂ, ਪਦਾਰਥਵਾਦੀ ਨਜ਼ਰੀਏ ਨੂੰ ਬਲੰਦ ਕਰਨਾ ਚਾਹੀਦੈ ਜਿਸ ਦੀ ਗੂੰਜ ਸਮਾਜਿਕ, ਅਕਾਦਮਿਕ, ਸਿਆਸੀ, ਪ੍ਰਸ਼ਾਸਨੀ ਗਲਿਆਰਿਆਂ ਵਿੱਚ ਸੁਣਾਈ ਦੇਵੇ। ਉਸੇ ਤਰ੍ਹਾਂ ਜਿਵੇਂ ਹੁਣ ਵੈਦਿਕ ਪੱਖ ਦੀ ਸੁਣਾਈ ਦਿੰਦੀ ਹੈ।**

1. Reason in Revolt, P-26
2. ਉਹੀ, P-27
3. ਉਹੀ, P-28
4. B. B. C., February 14, 2022
5. The Public Intellectuals in India- Romila Thapar.

•••••

ਹਕੂਮਤੀ ਫਾਸ਼ੀਵਾਦੀ ਚਿਹਰਾ

# ਗੌਰੀ ਲੰਕੇਸ਼ ਦੇ ਕਾਤਲਾਂ ਦਾ 'ਸਵਾਗਤ'

ਪੱਤਰਕਾਰ ਗੌਰੀ ਲੰਕੇਸ਼ ਦੀ ਹੱਤਿਆ ਦੇ ਦੋ ਮੁੱਖ ਮੁਲਜ਼ਮਾਂ ਨੂੰ 9 ਅਕਤੂਬਰ 2024 ਨੂੰ ਜ਼ਮਾਨਤ ਦੇ ਦਿੱਤੀ ਗਈ ਤੇ 11 ਅਕਤੂਬਰ ਨੂੰ ਉਹ ਜੇਲ੍ਹ ਤੋਂ ਬਾਹਰ ਆ ਗਏ। ਪਰਸ਼ੂਰਾਮ ਬਾਘਮੋਰੇ ਤੇ ਮਨੋਹਰ ਯਾਦਵ ਨਾਂ ਦੇ ਇਨ੍ਹਾਂ ਮੁਲਜ਼ਮਾਂ ਦੇ ਜੇਲ੍ਹ ਤੋਂ ਬਾਹਰ ਆਉਣ 'ਤੇ ਉਨ੍ਹਾਂ ਦਾ ਹਿੰਦੂਤਵੀ ਸਮੂਹਾਂ ਵੱਲੋਂ ਮਾਲਾ ਪਹਿਨਾ ਕੇ ਸਵਾਗਤ ਕੀਤਾ ਗਿਆ। ਇਨ੍ਹਾਂ ਦੋਹਾਂ ਦੇ ਸਵਾਗਤ ਲਈ ਦੁਸਹਿਰੇ ਦੇ ਮੌਕੇ 'ਤੇ ਬੇਂਗਲੁਰੂ ਵਿੱਚ ਇੱਕ ਸਵਾਗਤ ਸਮਾਰੋਹ ਕੀਤਾ ਗਿਆ। 'ਲਾਈਵ ਲਾਅ' ਦੀ ਰਿਪੋਰਟ ਅਨੁਸਾਰ ਉਕਤ ਦੋਹਾਂ ਦੇ ਨਾਲ਼ ਬਾਕੀ 8 ਮੁਲਜ਼ਮਾਂ ਨੂੰ ਵੀ ਜ਼ਮਾਨਤ ਦੇ ਦਿੱਤੀ ਗਈ ਸੀ। ਹਿੰਦੂਤਵੀ ਵਿਚਾਰਧਾਰਾ ਦੀ ਕੱਟੜ ਵਿਰੋਧੀ ਪੱਤਰਕਾਰ ਗੌਰੀ ਲੰਕੇਸ਼ ਦੀ 5 ਸਤੰਬਰ 2017 ਨੂੰ ਬੇਂਗਲੁਰੂ ਵਿਖੇ ਉਨ੍ਹਾਂ ਦੇ ਘਰ ਦੇ ਬਾਹਰ ਮੋਟਰਸਾਈਕਲ ਸਵਾਰ ਲੋਕਾਂ ਨੇ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਸੀ। ਇਸ ਹੱਤਿਆ ਨੇ ਪੂਰੇ ਦੇਸ਼ ਨੂੰ ਸੁੰਨ ਕਰਕੇ ਰੱਖ ਦਿੱਤਾ ਸੀ। ਉਨ੍ਹਾਂ ਦੀ ਹੱਤਿਆ ਦੇ 14 ਮਹੀਨੇ ਬਾਅਦ ਪੁਲਸ ਨੇ 18 ਵਿਅਕਤੀਆਂ ਨੂੰ ਮੁਲਜ਼ਮ ਬਣਾਇਆ ਸੀ। ਪੇਸ਼ ਕੀਤੀ ਚਾਰਜਸ਼ੀਟ ਵਿੱਚ ਕਿਹਾ ਸੀ ਕਿ ਸਾਰੇ ਮੁਲਜ਼ਮ ਸਨਾਤਨ ਸੰਸਥਾ ਦੇ ਮੈਂਬਰ ਹਨ ਤੇ ਉਹ ਪੰਜ ਸਾਲ ਤੋਂ ਗੌਰੀ ਨੂੰ ਮਾਰਨ ਦੀ ਸਾਜ਼ਿਸ਼ ਬਣਾ ਰਹੇ ਸਨ। ਦਸੰਬਰ 2023 ਵਿੱਚ ਮੁੱਖ ਮੰਤਰੀ ਸਿਧਾਰਮੱਈਆ ਨੇ ਇਸ ਮਾਮਲੇ ਵਿੱਚ ਤੇਜ਼ੀ ਲਿਆਉਣ ਲਈ ਇੱਕ ਵਿਸ਼ੇਸ਼ ਅਦਾਲਤ ਦਾ ਗਠਨ ਕੀਤਾ ਸੀ।

ਪਿਛਲੇ ਹਫਤੇ ਬੇਂਗਲੁਰੂ ਦੀ ਸੈਸ਼ਨ ਅਦਾਲਤ ਨੇ ਇਨ੍ਹਾਂ ਮੁਲਜ਼ਮਾਂ ਅਮੋਲ ਕਾਲੇ, ਰਾਜੇਸ਼, ਵਾਸੂਦੇਵ, ਰੁਸ਼ੀਕੇਸ, ਪਰਸ਼ੂਰਾਮ ਬਾਘਮੋਰੇ, ਗਣੇਸ਼, ਅਮਿਤ ਤੇ ਮਨੋਹਰ ਯਾਦਵ ਨੂੰ ਜ਼ਮਾਨਤ ਦੇ ਦਿੱਤੀ ਸੀ। ਇਸ ਤੋਂ ਪਹਿਲਾਂ ਕਰਨਾਟਕ ਹਾਈਕੋਰਟ ਨੇ ਵੀ 4 ਮੁਲਜ਼ਮਾਂ ਭਰਤ, ਸ਼੍ਰੀਕਾਂਤ, ਸਜੀਤ ਤੇ ਸੁੰਧਵਾ ਨੂੰ ਜ਼ਮਾਨਤ ਦੇ ਦਿੱਤੀ ਸੀ। 'ਇੰਡੀਆ ਟੂਡੇ' ਦੀ ਇੱਕ ਰਿਪੋਰਟ ਮੁਤਾਬਕ ਇੱਕ ਪ੍ਰਮੁੱਖ ਹਿੰਦੂ ਨੇਤਾ ਨੇ ਕਿਹਾ ਕਿ 'ਅੱਜ ਵਿਜੇ ਦਸ਼ਮੀ ਦਾ ਦਿਨ ਸਾਡੇ ਲਈ ਮਹੱਤਵਪੂਰਨ ਹੈ।' ਬੇਂਗਲੁਰੂ ਵਿੱਚ ਹੋਏ ਸਵਾਗਤ ਸਮਾਰੋਹ ਵਿੱਚ ਹਿੰਦੂਤਵੀ ਨੇਤਾ ਉਮੇਸ਼ ਬੰਸਲ ਵੱਲੋਂ ਦੋਹਾਂ ਮੁਲਜ਼ਮਾਂ ਨੂੰ ਸ਼ਾਲ ਤੇ ਫੁੱਲਮਾਲਾ ਪਾ ਕੇ ਸਨਮਾਨਤ ਕੀਤਾ ਗਿਆ। ਇਹ ਸਮਾਰੋਹ ਸੰਘ ਨਾਲ ਜੁੜੀ ਸ਼੍ਰੀਰਾਮ ਸੈਨਾ ਵੱਲੋਂ ਕਰਵਾਇਆ ਗਿਆ ਸੀ। ਇਹ ਪਹਿਲੀ ਵਾਰ ਨਹੀਂ ਹੈ, ਇਸ ਤੋਂ ਪਹਿਲਾਂ ਅਜਿਹੀ ਘਿਨੌਣੀ ਘਟਨਾ ਜਦੋਂ ਵੀ ਵਾਪਰੀ, ਹਿੰਦੂਤਵੀ ਦੋਸ਼ੀਆਂ ਦਾ ਇਸੇ ਤਰ੍ਹਾਂ ਮਹਿਮਾ ਮੰਡਨ ਕਰਦੇ ਆ ਰਹੇ ਹਨ। **(ਸ੍ਰੋਤ : ਨਵਾਂ ਜ਼ਮਾਨਾ)** (15-10-2024)

# ਬੱਚਿਆਂ ਨਾਲ਼ ਇੱਕ ਗੱਲ

**- ਗੀਤਿਕਾ**

ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੇ ਫਾਂਸੀ ਦੇ ਰੱਸੇ ਨੂੰ ਚੁੰਮਦਿਆਂ ਨਾਹਰਾ ਲਗਾਇਆ ਸੀ : "ਇਨਕਲਾਬ ਜ਼ਿੰਦਾਬਾਦ"।

**ਇਸ ਨਾਹਰੇ ਦਾ ਅਰਥ ਕੀ ਹੈ ?**

– ਦੇਸ਼ ਨੂੰ ਉਸ ਰਾਹ 'ਤੇ ਲੈ ਜਾਣਾ ਜਿੱਥੇ ਹਰ ਆਦਮੀ ਨੂੰ ਰੱਜਵੀਂ ਰੋਟੀ ਮਿਲੇ। ਹਰ ਬੱਚਾ ਸਕੂਲ ਵਿੱਚ ਪੜ੍ਹ ਸਕੇ, ਬੀਮਾਰ ਹੋਣ 'ਤੇ ਸਭ ਦਾ ਇਲਾਜ ਹੋ ਸਕੇ। ਅੱਜ ਬਹੁਤ ਸਾਰੇ ਬੱਚੇ ਇਸ ਲਈ ਨਹੀਂ ਪੜ੍ਹ ਪਾਉਂਦੇ ਕਿਉਂਕਿ ਉਹਨਾਂ ਦੇ ਮਾਂ ਬਾਪ ਕੋਲ ਉਹਨਾਂ ਨੂੰ ਸਕੂਲ ਭੇਜਣ ਲਈ ਕੋਈ ਪੈਸਾ ਨਹੀਂ ਹੁੰਦਾ ਅਤੇ ਪਰਿਵਾਰ ਦੇ ਗੁਜ਼ਾਰੇ ਲਈ ਉਹਨਾਂ ਨੂੰ ਬਚਪਨ ਤੋਂ ਹੀ ਕੋਈ ਨੌਕਰੀ ਕਰਨੀ ਪੈਂਦੀ ਹੈ। ਹੋਟਲਾਂ ਵਿੱਚ ਭਾਂਡੇ ਮਾਂਜਣ ਅਤੇ ਸੜਕਾਂ 'ਤੇ ਬੋਝ ਢੋਣ ਵਰਗੇ ਮਿਹਨਤ ਦੇ ਕੰਮ ਵੀ ਉਹਨਾਂ ਨੂੰ ਕਰਨੇ ਪੈਂਦੇ ਹਨ, ਫਿਰ ਵੀ ਰੱਜਵੀਂ ਰੋਟੀ ਨਹੀਂ ਮਿਲਦੀ।

ਭਗਤ ਸਿੰਘ ਨੇ ਸਿਰਫ਼ "ਇਨਕਲਾਬ ਜ਼ਿੰਦਾਬਾਦ" ਦੀ ਗੱਲ ਹੀ ਨਹੀਂ ਕੀਤੀ ਸੀ, ਦੇਸ਼ ਵਿੱਚ ਇਹ ਤਬਦੀਲੀ ਕਿਵੇਂ ਹੋਵੇ, ਇਸ ਦਾ ਰਸਤਾ ਵੀ ਦੱਸਿਆ। ਉਹਨਾਂ ਨੇ ਕਿਹਾ, "ਦੇਸ਼ ਨੂੰ ਪਿਆਰ ਕਰਨ ਦਾ ਮਤਲਬ ਦੇਸ਼ ਦੇ ਲੋਕਾਂ ਨੂੰ ਪਿਆਰ ਕਰਨਾ ਹੈ।" ਤੁਸੀਂ ਆਪਣੇ ਮਾਂ-ਬਾਪ ਨੂੰ ਕਹਿਣਾ ਕਿ ਉਹ ਤੁਹਾਨੂੰ ਭਗਤ ਸਿੰਘ ਬਾਰੇ ਕਿਤਾਬ ਜ਼ਰੂਰ ਖ਼ਰੀਦ ਕੇ ਦੇਣ।

ਹਿੰਦੀ ਦੇ ਇੱਕ ਪ੍ਰਸਿੱਧ ਲੇਖਕ ਹੋਏ ਹਨਰਾਹੁਲ ਸੰਕ੍ਰਤਾਇਨ। ਉਹ ਕਹਿੰਦੇ ਹਨ ਕਿਸਾਡਾ ਸੋਚਣ ਦਾ ਤਰੀਕਾ ਵਿਗਿਆਨਕ ਹੋਣਾ ਚਾਹੀਦਾ ਹੈ ਭਾਵ ਕਿਸੇ ਗੱਲ ਬਾਰੇ "ਕੀ, ਕਿਉਂ, ਕਿਵੇਂ" ਦੇ ਸਵਾਲ ਦਾ ਜਵਾਬ ਮਿਲਣ 'ਤੇ ਹੀ ਉਸ 'ਤੇ ਵਿਸ਼ਵਾਸ ਕਰਨਾ ਚਾਹੀਦਾ ਹੈ। ਜੇ ਕੋਈ ਕਹੇ ਕਿ ਮੰਦਿਰ ਜਾ ਕੇ ਟਿੱਕਾ ਲਗਵਾਉਣ ਜਾਂ ਕਿਸੇ ਹੋਰ ਧਾਰਮਿਕ ਥਾਂ 'ਤੇ ਜਾ ਕੇ ਬੇਨਤੀ ਕਰਨ ਨਾਲ ਪੇਪਰਾਂ ਵਿੱਚੋਂ ਸਫਲਤਾ ਮਿਲ ਜਾਵੇਗੀ ਤਾਂ ਫਿਰ ਸੋਚਣ ਦਾ ਵਿਗਿਆਨਕ ਤਰੀਕਾ ਇਹ ਹੋਣਾ ਚਾਹੀਦਾ–

–ਫਿਰ ਪੂਰਾ ਸਾਲ ਪੜ੍ਹਾਈ ਕਿਉਂ ?

–ਕੀ ਬਿਨ੍ਹਾਂ ਪੜ੍ਹੇ ਪਾਸ ਹੋਇਆ ਜਾ ਸਕਦਾ ਹੈ ?

–ਕਿਸੇ ਵਿਸ਼ੇ ਵਿੱਚ ਚੰਗੀ ਜਾਣਕਾਰੀ ਤੋਂ ਬਿਨ੍ਹਾਂ ਉਸਦਾ ਜਵਾਬ ਕਿਵੇਂ ਲਿਖਿਆ/ਦਿੱਤਾ ਜਾ ਸਕਦਾ ਹੈ ?

ਪੁਰਾਣੀ ਕਿਸੇ ਗੱਲ ਨੂੰ ਸਿਰਫ਼ ਇਸ ਲਈ ਨਹੀਂ ਮੰਨ ਲੈਣਾ ਚਾਹੀਦਾ ਕਿ ਹੁਣ ਤੱਕ ਸਾਰੇ ਲੋਕ ਉਸ ਨੂੰ ਮੰਨਦੇ ਰਹੇ ਹਨ।

**(ਸ੍ਰੋਤ : "ਕੋਂਪਲ" ਹਿੰਦੀ ਬਾਲ ਮੈਗਜ਼ੀਨ)**

**ਪੰਜਾਬੀ ਅਨੁਵਾਦ : ਬਲਬੀਰ ਲੌਂਗੋਵਾਲ**

# ਅਮਨਿੰਦਰ ਨੇ ਮਰਨ ਉਪਰੰਤ ਪੰਜ ਜ਼ਿੰਦਗੀਆਂ ਬਦਲੀਆਂ !

21 ਸਾਲਾਂ ਅਮਨਿੰਦਰ ਦੀ ਅਚਾਨਕ ਮੌਤ ਉਸ ਦੇ ਪਰਿਵਾਰ ਲਈ ਇੱਕ ਵੱਡੇ ਦੁੱਖ ਦਾ ਕਾਰਨ ਬਣੀ, ਪਰ ਇਸ ਮੁਸ਼ਕਲ ਸਮੇਂ ਵਿੱਚ ਉਸ ਦੇ ਪਰਿਵਾਰ ਨੇ ਮਨੁੱਖਤਾ ਦੀ ਨਵੀਂ ਮਿਸਾਲ ਕਾਇਮ ਕੀਤੀ। ਅਮਨਿੰਦਰ ਦੇ ਅੰਗ ਪ੍ਰਦਾਨ ਨੇ ਉਸ ਦੀ ਯਾਦ ਨੂੰ ਜਿਉਂਦਾ ਰੱਖਿਆ ਤੇ ਪੰਜ ਹੋਰ ਲੋਕਾਂ ਨੂੰ ਨਵੀਂ ਜ਼ਿੰਦਗੀ ਦਾ ਮੌਕਾ ਪ੍ਰਦਾਨ ਕੀਤਾ। ਇਹ ਘਟਨਾ ਸਾਨੂੰ ਇਹ ਸਿੱਖਿਆ ਦਿੰਦੀ ਹੈ ਕਿ ਇੱਕ ਦੁੱਖਦਾਈ ਹਾਦਸਾ ਵੀ ਦੂਜਿਆਂ ਲਈ ਆਸ ਤੇ ਜੀਵਨ ਦਾ ਕਾਰਨ ਬਣ ਸਕਦਾ ਹੈ। ਪੀ.ਜੀ.ਆਈ. ਸੂਤਰਾਂ ਮੁਤਾਬਕ ਰੂਪਨਗਰ ਜ਼ਿਲ੍ਹੇ ਦੇ ਖਿਜਰਾਬਾਦ ਪਿੰਡ ਦਾ ਰਹਿਣ ਵਾਲਾ ਅਮਨਿੰਦਰ ਸਿੰਘ 10 ਨਵੰਬਰ 2024 ਨੂੰ ਸੜਕ ਹਾਦਸੇ ਦਾ ਸ਼ਿਕਾਰ ਹੋਇਆ। ਸਭ ਤੋਂ ਪਹਿਲਾਂ ਉਸ ਨੂੰ ਸਿਵਲ ਹਸਪਤਾਲ ਰੂਪਨਗਰ ਵਿੱਚ ਦਾਖ਼ਲ ਕਰਵਾਇਆ ਗਿਆ, ਪਰ ਗੰਭੀਰ ਹਾਲਤ ਦੇ ਚਲਦੇ ਉਸ ਨੂੰ ਪੀ.ਜੀ.ਆਈ. ਚੰਡੀਗੜ੍ਹ ਭੇਜਿਆ ਗਿਆ। 20 ਨਵੰਬਰ ਨੂੰ ਉਸ ਨੂੰ ਬ੍ਰੇਨ ਡੈੱਡ ਐਲਾਨਿਆ ਗਿਆ। ਇਸ ਤੋਂ ਬਾਅਦ ਉਸ ਦੇ ਪਰਿਵਾਰ ਨੇ ਇੱਕ ਬਹਾਦਰੀ ਭਰਿਆ ਤੇ ਦਲੇਰੀ ਵਾਲਾ ਫੈਸਲਾ ਲਿਆ ਅਤੇ ਅਮਨਿੰਦਰ ਦੇ ਸਾਰੇ ਅੰਗ ਪ੍ਰਦਾਨ ਕਰਨ ਦਾ ਨਿਰਣਾ ਕੀਤਾ। ਇਸ ਫ਼ੈਸਲੇ ਤੋਂ ਬਾਅਦ ਅਮਨਿੰਦਰ ਦੇ ਜਿਗਰ, ਕਿਡਨੀ, ਪੈਂਕ੍ਰੀਆਜ਼ ਅਤੇ ਅੱਖਾਂ ਦਾ ਸਫਲ ਟਰਾਂਸਪਲਾਂਟ ਕੀਤਾ ਗਿਆ। ਉਸ ਦਾ ਜਿਗਰ ਦਿੱਲੀ ਦੇ ਏ. ਐੱਚ. ਆਰ. ਆਰ. ਵਿੱਚ, ਜਦ ਕਿ ਕਿਡਨੀ, ਪੈਂਕ੍ਰੀਆਜ਼ ਅਤੇ ਅੱਖਾਂ ਪੀ.ਜੀ.ਆਈ., ਚੰਡੀਗੜ੍ਹ ਵਿੱਚ ਜ਼ਰੂਰਤਮੰਦ ਮਰੀਜ਼ਾਂ ਨੂੰ ਦਿੱਤੀਆਂ ਗਈਆਂ। ਇਸ ਮਹਾਨ ਫ਼ੈਸਲੇ ਨਾਲ ਤਿੰਨ ਮਰੀਜ਼ਾਂ ਨੂੰ ਨਵੀਂ ਜ਼ਿੰਦਗੀ ਮਿਲੀ, ਜਦਕਿ ਦੋ ਨੇ ਆਪਣੀਆਂ ਅੱਖਾਂ ਦੀ ਰੋਸ਼ਨੀ ਮੁੜ ਪ੍ਰਾਪਤ ਕੀਤੀ। ਅਮਨਿੰਦਰ ਦੇ ਪਰਿਵਾਰ ਨੇ ਇਸ ਫ਼ੈਸਲੇ ਰਾਹੀਂ ਨਾ ਸਿਰਫ਼ ਆਪਣੇ ਪੁੱਤਰ ਦੀ ਯਾਦ ਨੂੰ ਜਿਉਂਦਾ ਰੱਖਿਆ, ਬਲਕਿ ਹੋਰਨਾਂ ਨੂੰ ਜੀਵਨ ਦਿੰਦਿਆਂ ਜੋ ਸਿੱਖਿਆ ਦਿੱਤੀ, ਉਸ ਨੂੰ ਪੀ.ਜੀ.ਆਈ. ਤੇ ਹੋਰ ਸੰਗਠਨਾਂ ਨੇ ਮਨੁੱਖਤਾ ਦੀ ਅਸਲ ਮਿਸਾਲ ਮੰਨਿਆ।



**-ਸੁਰਜੀਤ ਸਮਰਾਲਾ (ਨਵਾਂ ਜ਼ਮਾਨਾ)** (25-11-2024)

# ਸਰੀਰ ਪ੍ਰਦਾਨੀ

## 1. ਸਰੀਰ ਪ੍ਰਦਾਨੀ ਮਾਸਟਰ ਬਲਵੰਤ ਸਿੰਘ ਆਲੀਕੇ

ਕਾਮਰੇਡ ਮਾਸਟਰ ਬਲਵੰਤ ਸਿੰਘ ਅਲੀਕੇ ਜੀ ਦੀ ਮ੍ਰਿਤਕ ਦੇਹ ਨੂੰ ਸਵੈ ਇੱਛਾ ਅਤੇ ਪਰਿਵਾਰ ਦੀ ਸਹਿਮਤੀ ਨਾਲ ਮੈਡੀਕਲ ਖੋਜ ਕਾਰਜ ਲਈ ਗਿਆਨ ਸਾਗਰ ਮੈਡੀਕਲ ਕਾਲਜ ਅਤੇ ਹਸਪਤਾਲ ਰਾਜਪੁਰਾ ਨੂੰ ਪ੍ਰਦਾਨ ਕੀਤਾ ਗਿਆ। ਇਸ ਕਾਰਜ ਨੂੰ ਨੇਪਰੇ ਚਾੜਨ ਲਈ ਸੂਬਾ ਆਗੂ ਗੁਰਪ੍ਰੀਤ ਸਹਿਣਾ ਨੇ ਅਹਿਮ ਭੂਮਿਕਾ ਨਿਭਾਈ। ਇਸ ਸਮੇਂ ਕੁਲਦੀਪ ਨੈਣੇਵਾਲ ਇਕਾਈ ਭਦੌੜ ਮੁਖੀ ਹਾਜਰ ਰਹੇ।



## 2. ਸਰੀਰ ਪ੍ਰਦਾਨੀ ਹੰਸ ਰਾਮ ਲੰਗੇਆਣਾ

ਅੱਖਾਂ-ਪ੍ਰਦਾਨੀ ਮਰਹੂਮ ਵੈਦ ਕੰਸ ਰਾਮ ਦੇ ਵੱਡੇ ਭਰਾ, ਸਾਹਿਤਕਾਰ ਡਾ. ਸਾਧੂ ਰਾਮ ਲੰਗੇਆਣਾ ਅਤੇ ਸਮਾਜ ਸੇਵੀ ਸਤਨਾਮ ਸ਼ਰਮਾ ਦੇ ਸਤਿਕਾਰਤ ਪਿਤਾ ਮਰਹੂਮ ਹੰਸ ਰਾਮ ਲੰਗੇਆਣਾ ਦਾ ਮ੍ਰਿਤਕ ਸਰੀਰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਹਿਯੋਗ ਨਾਲ ਮੈਡੀਕਲ ਖੋਜ ਕਾਰਜਾਂ ਲਈ ਆਦੇਸ਼ ਇੰਸਟੀਚਿਊਟ ਆਫ ਮੈਡੀਕਲ ਸਾਇੰਸ ਐਂਡ ਰਿਸਰਚ ਬਠਿੰਡਾ ਨੂੰ ਪ੍ਰਦਾਨ ਕੀਤਾ ਗਿਆ। ਇਸ ਮੌਕੇ ਤਰਕਸ਼ੀਲ ਆਗੂ ਮੁਕੰਦ ਕਮਲ ਅਤੇ ਸਾਹਿਤ ਸਭਾ ਬਾਘਾਪੁਰਾਣਾ ਦੇ ਨੁਮਾਇੰਦੇ ਜਸਵੰਤ ਜੱਸੀ, ਹਰਚਰਨ ਰਾਜੇਆਣਾ, ਹਰਵਿੰਦਰ ਰੋਡੇ, ਕੰਵਲਜੀਤ ਭੋਲਾ ਲੰਡੇ, ਪੱਤਰਕਾਰ ਨਵਦੀਪ ਸਿੰਘ, ਮਲਕੀਤ ਥਿੰਦ, ਚਰਨ ਲੰਗੇਆਣਾ ਆਦਿ ਹਾਜਰ ਸਨ।



*****

# ਚੇਤਨਾ ਕੈਂਪ ਤੇ ਸਬਕ



**- ਸਾਹਿਲ ਸਿੰਘ ਦਰਾਜ**

ਲੰਘੀਆਂ ਗਰਮੀਆਂ ਦੀਆਂ ਛੁੱਟੀਆਂ ਵਿੱਚ ਤਰਕਸ਼ੀਲ ਭਵਨ ਵਿਖੇ ਲਗਾਏ ਵਿਦਿਆਰਥੀ ਵਿਗਿਆਨਕ ਚੇਤਨਾ ਕੈਂਪ ਵਿੱਚ ਸ਼ਾਮਲ ਹੋਣ ਲਈ ਮੈਨੂੰ ਮੇਰੇ ਪਿਛਲੇ ਸਕੂਲ ਦੇ ਇੰਚਾਰਜ ਕੁਲਦੀਪ ਰਾਣੀ ਜੀ ਨੇ ਉਤਸ਼ਾਹਿਤ ਕੀਤਾ। ਪਹਿਲਾਂ ਮੇਰਾ ਮਨ ਸਾਡੇ ਪਿੰਡ ਲੱਗਣ ਵਾਲੇ ਮੇਲੇ ’ਤੇ ਜਾਣ ਦਾ ਸੀ। ਮੇਲਾ ਵੀ ਚੇਤਨਾ ਕੈਂਪ ਦੇ ਦਿਨਾਂ ਵਿੱਚ ਹੀ ਲੱਗਣਾ ਸੀ। ਮੈਡਮ ਜੀ ਦੀ ਪ੍ਰੇਰਨਾ ਸਦਕਾ ਮੈਂ ਘਰ ਤੋਂ ਰਜਿਸਟ੍ਰੇਸ਼ਨ ਫਾਰਮ ਭਰ ਕੇ ਭੇਜਿਆ ਤੇ ਕੈਂਪ ਵਿੱਚ ਸ਼ਾਮਲ ਹੋਣ ਲਈ ਤਿਆਰੀ ਵਿੱਚ ਜੁਟ ਗਿਆ। ਮੈਂ ਆਪਣਾ ਬੈਗ ਤਿਆਰ ਕਰਕੇ 7 ਜੂਨ ਨੂੰ ਸਵੇਰ ਸਾਰ ਆਪਣੇ ਦਾਦਾ ਜੀ ਨਾਲ ਤਰਕਸ਼ੀਲ ਭਵਨ ਬਰਨਾਲਾ ਪਹੁੰਚ ਗਿਆ। ਸਾਰੇ ਵਿਦਿਆਰਥੀਆਂ ਦੀ ਰਜਿਸਟ੍ਰੇਸ਼ਨ ਤੋਂ ਬਾਅਦ ਅਸੀਂ ਭਵਨ ਦੇ ਸੈਮੀਨਾਰ ਹਾਲ ਵਿੱਚ ਜਾ ਬੈਠੇ।

ਕੈਂਪ ਦੀ ਸ਼ੁਰੂਆਤ ਵਿੱਚ ਸਾਰੇ ਵਿਦਿਆਰਥੀਆਂ ਤੇ ਤਰਕਸ਼ੀਲ ਮੈਂਬਰਾਂ ਨਾਲ ਜਾਣ ਪਹਿਚਾਣ ਕਰਵਾਈ ਗਈ। ਕੈਂਪ ਵਿੱਚ ਸ਼ਾਮਲ ਸਾਰੇ ਵਿਦਿਆਰਥੀਆਂ ਨੇ ਆਪਣਾ ਨਾਂ ਤੇ ਸਕੂਲ ਬਾਰੇ ਮੰਚ ’ਤੇ ਆ ਕੇ ਬੋਲਿਆ। ਰਾਜਿੰਦਰ ਭਦੌੜ ਜੀ ਨੇ ਚੇਤਨਾ ਕੈਂਪ ਦੇ ਉਦੇਸ਼ ਤੇ ਤਰਕਸ਼ੀਲ ਸੁਸਾਇਟੀ ਦੇ ਕੰਮ ਕਾਰ ਬਾਰੇ ਵਿਸਥਾਰ ਨਾਲ ਦੱਸਿਆ। ਉਨ੍ਹਾਂ ਸੁਸਾਇਟੀ ਵੱਲੋਂ ਰੱਖੇ ਗਏ 5 ਲੱਖ ਰੁਪਏ ਦੇ ਇਨਾਮ ਤੇ ਸ਼ਰਤਾਂ ਬਾਰੇ ਵੀ ਦੱਸਿਆ। ਅਗਲੇ ਸ਼ੈਸ਼ਨ ਵਿੱਚ ਰਾਮ ਕੁਮਾਰ ਜੀ ਨੇ **‘ਜਾਦੂ ਕਿਵੇਂ ਸਿੱਖੀਏ’** ਵਿਸ਼ੇ ਤਹਿਤ ਜਾਦੂ ਦੇ ਨਾਂ ’ਤੇ ਬਾਬਿਆਂ ਵੱਲੋਂ ਕੀਤੀ ਜਾਂਦੀ ਲੁੱਟ ਦੇ ਨਾਲ ਨਾਲ ਜਾਦੂ ਕਲਾ ਬਾਰੇ ਦਿਲਚਸਪ ਢੰਗ ਨਾਲ ਸਮਝਾਇਆ। ਸ਼ਾਮ ਨੂੰ ਖਾਣੇ ਤੋਂ ਬਾਅਦ ਆਖਰੀ ਸ਼ੈਸ਼ਨ ਵਿੱਚ ਸੱਭਿਆਚਾਰਕ ਪ੍ਰੋਗਰਾਮ ਹੋਇਆ ਜਿਸ ਵਿੱਚ ਪੰਜਾਬ ਦੇ ਵੱਖ ਵੱਖ ਕੋਨਿਆਂ ਤੋਂ ਕੈਂਪ ਵਿੱਚ ਸ਼ਾਮਲ ਵਿਦਿਆਰਥੀਆਂ ਨੇ ਬੋਲੀ ਦੀ ਸਾਂਝ ਪਾਈ। ਅਗਲੇ ਦਿਨ 8 ਜੂਨ ਨੂੰ ਸਵੇਰ ਸਾਰ ਤਰਕਸ਼ੀਲ ਭਵਨ ਦੇ ਬਾਹਰ ਗਰਾਊਂਡ ਵਿੱਚ ਕਸਰਤ ਤੇ ਸਵੇਰ ਦੀ ਸਭਾ ਵਿੱਚ ਸਾਰੇ ਵਿਦਿਆਰਥੀ ਸ਼ਾਮਲ ਹੋਏ ਤੇ ਬਹੁਤ ਕੁੱਝ ਸਿੱਖਣ ਨੂੰ ਮਿਲਿਆ। ਦਿਨ ਦੇ ਪਹਿਲੇ ਸ਼ੈਸ਼ਨ ਵਿੱਚ ਰਾਜਪਾਲ ਬਠਿੰਡਾ ਜੀ ਵੱਲੋਂ ‘ਮਨੁੱਖ ਧਰਤੀ ’ਤੇ ਕਿਵੇਂ ਆਇਆ’ ਵਿਸ਼ੇ ’ਤੇ ਬਹੁਤ ਗੂੜ੍ਹੀ ਜਾਣਕਾਰੀ ਦਿੱਤੀ ਗਈ। ਕੈਂਪ ਵਿੱਚ ਫਿਜ਼ਿਕਸ ਦੇ ਲੈਕਚਰਾਰ ਜਸਵਿੰਦਰ ਸਿੰਘ ਪਟਿਆਲਾ ਵੱਲੋਂ ਵਿਗਿਆਨ ਦੇ ਕ੍ਰਿਸ਼ਮਿਆਂ ਨੂੰ ਬਹੁਤ ਵਧੀਆ ਢੰਗ ਨਾਲ ਪੇਸ਼ ਕੀਤਾ। ਇਹ ਲੈਕਚਰ ਤੇ ਉਨ੍ਹਾਂ ਵੱਲੋਂ ਕਰਕੇ ਵਿਖਾਏ ਗਏ ਦਿਲਚਸਪ ਖੇਲ ਵਿਦਿਆਰਥੀਆਂ ਦੇ ਮਨ ਨੂੰ ਭਾਅ ਗਏ।

ਅਗਲੇ ਸ਼ੈਸ਼ਨ ਵਿੱਚ ਪੰਜਾਬ ਵਿੱਚ ਵਗਦੇ ਨਸ਼ਿਆਂ ਦੇ ਦਰਿਆ ਬਾਰੇ ਡਾ. ਗਗਨਦੀਪ ਜੀ ਦਾ ਲੈਕਚਰ ਨਸ਼ਿਆਂ ਦੇ ਦੁਰ ਪ੍ਰਭਾਵ ਤੇ ਇਨ੍ਹਾਂ ਤੋਂ ਬਚਣ ਲਈ ਦਿੱਤੇ ਸੁਝਾਅ ਗਿਆਨ ਭਰਪੂਰ ਸਨ। ਚੇਤਨਾ ਕੈਂਪ ਵਿੱਚ ਪੁਸਤਕਾਂ ਬਾਰੇ ਡਾ. ਰਾਜਿੰਦਰ ਪਾਲ ਜੀ ਨੇ ਆਪਣੇ ਜੀਵਨ ਵਿੱਚ ਪੜ੍ਹੀਆਂ ਕਿਤਾਬਾਂ ਤੇ ਹੋਰ ਪੜ੍ਹਨ ਯੋਗ ਕਿਤਾਬਾਂ ਬਾਰੇ ਦਸਦਿਆਂ ਪੁਸਤਕਾਂ ਪੜ੍ਹਨ ਲਈ ਉਤਸ਼ਾਹਿਤ ਕੀਤਾ। ਕੈਂਪ ਦੇ ਇਸੇ ਦਿਨ ਸਾਈਬਰ ਕ੍ਰਾਈਮ ਬਾਰੇ ਮੁਕੰਮਲ ਜਾਣਕਾਰੀ ਦਿੱਤੀ ਗਈ। ਸਾਈਬਰ ਕ੍ਰਾਈਮ ਅਫ਼ਸਰ ਨੇ ਇਸ ਤੋਂ ਬਚਣ ਦੇ ਢੰਗ ਤਰੀਕਿਆਂ ਬਾਰੇ ਵੀ ਵਿਸਥਾਰ ਨਾਲ ਸਮਝਾਇਆ। ਰਾਤ ਦੇ ਖਾਣੇ ਤੋਂ ਬਾਅਦ ਸਭਿਆਚਾਰਕ ਪ੍ਰੋਗਰਾਮ ਹੋਇਆ।

ਚੇਤਨਾ ਕੈਂਪ ਦੇ ਆਖਰੀ ਦਿਨ 8 ਜੂਨ ਨੂੰ ਸਵੇਰ ਦੀ ਸ਼ੁਰੂਆਤ ਕਸਰਤ ਤੇ ਚੰਗੇ ਵਿਚਾਰਾਂ ਨਾਲ ਹੋਈ। ਇਹ ਕੰਮ ਮਨੋਜ ਮਲਿਕ ਜੀ ਦੀ ਅਗਵਾਈ ਵਿੱਚ ਚੰਡੀਗੜ੍ਹ ਤੋਂ ਆਏ ਹਿਊਮੈਨਿਸਟ ਗਰੁੱਪ ਦੇ ਵਿਦਿਆਰਥੀਆਂ ਨੇ ਬਹੁਤ ਵਧੀਆ ਢੰਗ ਨਾਲ ਕੀਤਾ। ਕੁਇਜ਼ ਮੁਕਾਬਲੇ ਲਈ ਬਣਾਏ ਗਏ ਚਾਰ ਹਾਊਸਾਂ ਦੀਆਂ ਚਾਰ ਟੀਮਾਂ ਦਾ ਮੁਕਾਬਲਾ ਪ੍ਰਿੰਸੀਪਲ ਹਰਿੰਦਰ ਕੌਰ ਮੁਹਾਲੀ, ਸੁਰਜੀਤ ਟਿੱਬਾ ਤੇ ਜਸਵੰਤ ਮੁਹਾਲੀ ਦੀ ਦੇਖ ਰੇਖ ਵਿੱਚ ਹੋਇਆ। ਇਸ ਤੋਂ ਬਾਅਦ ਰਾਜਿੰਦਰ ਭਦੌੜ ਜੀ ਨੇ ਸਿੱਖਿਆ ਤੇ ਮਾਨਸਿਕ ਰੋਗਾਂ ਬਾਰੇ ਵਿਸਥਾਰ ਨਾਲ ਦੱਸਿਆ। ਜੇਤੂ ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ ਗਿਆ। ਕੈਂਪ ਵਿੱਚੋਂ ਵਿਸ਼ੇਸ਼ ਯੋਗਦਾਨ ਬਦਲੇ ਦੋ ਵਿਦਿਆਰਥੀਆਂ ਨੂੰ ਵਿਸ਼ੇਸ਼ ਸਨਮਾਨ ਦਿੱਤਾ ਗਿਆ, ਜਿੰਨ੍ਹਾਂ ਵਿੱਚੋਂ ਇੱਕ ਮੈਂ ਸਾਂ। ਸਮਾਪਤੀ ’ਤੇ ਸਾਰੇ ਵਿਦਿਆਰਥੀਆਂ ਨੂੰ ਸਨਮਾਨ ਸਰਟੀਫਿਕੇਟ ਦਿੱਤੇ ਗਏ। ਸਮਾਪਤੀ ’ਤੇ ਵਿਦਿਆਰਥੀਆਂ ਨੇ ਆਪਣੀਆਂ ਮਨ ਪਸੰਦ ਕਿਤਾਬਾਂ ਖਰੀਦੀਆਂ ਤੇ ਘਰਾਂ ਨੂੰ ਰਵਾਨਾ ਹੋਏ। ਸਿੱਖਿਆ, ਗਿਆਨ ਤੇ ਸਬਕ ਦੇਣ ਵਾਲਾ ਇਹ ਕੈਂਪ ਮੈਨੂੰ ਸਾਰੀ ਉਮਰ ਯਾਦ ਰਹੇਗਾ।

# ਪ੍ਰਾਪਤ ਆਰਥਿਕ ਸਹਾਇਤਾ

**ਸੂਬਾ ਕਮੇਟੀ**

ਅੰਮ੍ਰਿਤਸਰ ਇਕਾਈ ਆਗੂ ਐਡਵੋਕੇਟ ਅਮਰਜੀਤ ਬਾਈ (ਆਪਣੀ ਦੋਹਤੀ ਰੁਬਾਨੀ ਦੇ ਜਨਮ ਦੀ ਖੁਸ਼ੀ ਵਿੱਚ) - 2000 ਰੁਪਏ।

**ਮੈਗਜ਼ੀਨ**

ਮੂਲ ਰਾਜ, ਸੀਨੀਅਰ ਮੈਂਬਰ ਇਕਾਈ ਬਠਿੰਡਾ (ਆਪਣੀ ਪਤਨੀ ਦੀ ਯਾਦ ਵਿੱਚ) - 500 ਰੁਪਏ।

**ਉੱਤਰ-ਭਾਰਤ ਰਾਜਾਂ ਦੀ ਟ੍ਰੇਨਿੰਗ ਵਰਕਸ਼ਾਪ**

1. ਜਰਨੈਲ ਕ੍ਰਾਂਤੀ - 5000/-
2. ਜਸਵੰਤ ਮੋਹਾਲੀ - 2000/-
3. ਕੁਲਵੰਤ ਕੌਰ - 1000/-
4. ਇੰਦਰਜੀਤ ਮੋਹਾਲੀ - 1000/-
5. ਭੂਰਾ ਸਿੰਘ - 1000/-

**ਮਾਝਾ ਜੋਨ**

1. ਐਡਵੋਕੇਟ ਅਮਰਜੀਤ ਬਾਈ - 500 ਰੁਪਏ।
2. ਮਾਸਟਰ ਬਲਦੇਵ ਰਾਜ ਵੇਰਕਾ - 500 ਰੁਪਏ

**ਅੰਮ੍ਰਿਤਸਰ ਇਕਾਈ**

1. ਅੰਮ੍ਰਿਤਸਰ ਇਕਾਈ ਆਗੂ ਐਡਵੋਕੇਟ ਅਮਰਜੀਤ ਬਾਈ (ਆਪਣੀ ਦੋਹਤੀ ਰੁਬਾਨੀ ਦੇ ਜਨਮ ਦੀ ਖੁਸ਼ੀ ਵਿੱਚ) - 1000 ਰੁਪਏ।
2. ਅੰਮ੍ਰਿਤਸਰ ਇਕਾਈ ਆਗੂ ਮਾਸਟਰ ਬਲਦੇਵ ਰਾਜ ਵੇਰਕਾ (ਆਪਣੇ ਪੋਤਰੇ (ਇਕਾਂਸ਼ ਵੀਰ) ਦੇ ਜਨਮ ਦੀ ਖੁਸ਼ੀ ਵਿੱਚ) - 1000 ਰੁਪਏ
3. ਅੰਮ੍ਰਿਤਸਰ ਇਕਾਈ ਆਗੂ ਮੇਲਾ ਰਾਮ (ਆਪਣੀ ਪਿਤਾ ਮਰਹੂਮ ਬਸੰਤ ਲਾਲ ਜੀ ਦੀ ਬਰਸੀ ਮੌਕੇ) -1000/-

**ਬਠਿੰਡਾ ਇਕਾਈ**

1. ਕ੍ਰਿਸ਼ਨ ਕੁਮਾਰ, ਗੁਰੂ ਗੋਬਿੰਦ ਸਿੰਘ ਨਗਰ ਬਠਿੰਡਾ (ਆਪਣੇ ਬੇਟੇ ਰਵਿੰਦਰ ਕੁਮਾਰ ਦੀ ਤਰੱਕੀ ਮੌਕੇ) - 500 ਰੁਪਏ
2. ਮੂਲ ਰਾਜ (ਸੀਨੀਅਰ ਮੈਂਬਰ ਇਕਾਈ ਬਠਿੰਡਾ) - 500 ਰੁਪਏ

**ਇਕਾਈ ਮੁਕਸਤਰ ਲੱਖੇਵਾਲੀ**

ਬੂਟਾ ਸਿੰਘ ਵਾਕਫ਼ (ਜ਼ੋਨ ਮੀਡੀਆ ਮੁਖੀ) (ਲੈਕਚਰਾਰ ਪਦ ਉੱਨਤੀ ਦੀ ਖੁਸ਼ੀ ਵਿੱਚ) - 2100 ਰੁਪਏ।

**ਇਕਾਈ ਰੋਪੜ**

1. ਹਰਵੀਰ ਨਾਨਕ - 2150/- ਰੁਪਏ
2. ਅਨਿਲ ਕੁਮਾਰ ਸੇਵਾ ਮੁਕਤ ਰੇਂਜ ਅਫ਼ਸਰ - 2000/- ਰੁਪਏ
3. ਆਰ.ਐਸ. ਰੰਧਾਵਾ - 1000/- ਰੁਪਏ
4. ਪ੍ਰੇਮ ਪ੍ਰਸਾਦ (ਸੇਵਾ ਮੁਕਤੀ ਦੀ ਖੁਸ਼ੀ ਵਿੱਚ) - 2100/- ਰੁਪਏ
5. ਸੰਜੀਵ ਕੁਮਾਰ - 1000/- ਰੁਪਏ
6. ਪ੍ਰਸ਼ੋਤਮ ਬੂਰ ਮਾਜਰਾ - 1000/- ਰੁਪਏ

**ਇਕਾਈ ਸ਼ਾਹਕੋਟ**

1. ਕਰਨ ਲੈਬਾਰਟਰੀ ਸ਼ਾਹਕੋਟ - 3000/- ਰੁਪਏ
2. ਬਲਵਿੰਦਰ ਸਿੰਘ ਐਲ.ਆਈ.ਸੀ. ਤਲਵੰਡੀ ਸੰਘੇੜਾ - 3000/-
3. ਦਲਬਾਰਾ ਸਿੰਘ ਰੁਪੇਵਾਲੀ - 4500/-
4. ਦੀਕਸ਼ਾ (ਬਲਾਚੌਰ) - 5000/-

o

- ਮਾਸਟਰ ਗੁਰਮੇਲ ਸਿੰਘ ਭੁਟਾਲ (ਭਦੌੜ) ਸੇਵਾ ਮੁਕਤੀ 'ਤੇ - 5000/- ਰੁਪਏ।
- ਮੇਘ ਰਾਜ ਮਿੱਤਰ ਜੀ ਦੇ ਪਰਿਵਾਰ ਵੱਲੋਂ (ਬਰਨਾਲਾ) 507 ਕਿਤਾਬਾਂ (ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਸੰਬੰਧੀ)
- ਮਾਸਟਰ ਰਾਮ ਕੁਮਾਰ ਭਦੌੜ (ਪਤਨੀ ਮਹਿੰਦਰ ਕੌਰ ਜੀ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ 'ਤੇ - 3000/- ਰੁਪਏ)

---

**ਪੰਨਾ 12 ਦਾ ਬਾਕੀ**

ਕੋਈ ਡਾਕਟਰ ਕਿਸੇ ਧਾਰਮਿਕ ਅਕੀਦੇ ਦੀ ਮਦਦ ਲੈਂਦਾ ਹੈ, ਤਾਂ ਮਨ ਕਰਦਾ ਹੈ ਕਿ ਉਸ ਤੋਂ ਡਾਕਟਰੀ ਦੀ ਡਿਗਰੀ ਖੋਹ ਲਈਏ।

ਇੱਕ ਮਿੱਤਰ ਨੇ ਪ੍ਰਸ਼ਨ ਪੁੱਛਿਆ, ਕਿ ਵਿਗਿਆਨ ਕੋਲ ਮੌਤ ਦਾ ਜਵਾਬ ਹੈ। ਮੌਤ ਦਾ ਮਤਲਬ ਹੈ ਇੱਕ ਸਿਸਟਮ ਦਾ ਰੁਕ ਜਾਣਾ, ਰੁਕ ਜਾਣ ਦਾ ਕੋਈ ਕਾਰਨ ਹੋਵੇਗਾ। ਡਾਕਟਰ ਹੀ ਆਪਣੇ ਵਿਗਿਆਨਕ ਢੰਗ ਨਾਲ ਜਾਂਚ ਕਰਕੇ ਮੌਤ ਦੀ ਪੁਸ਼ਟੀ ਕਰਦਾ ਹੈ, ਨਹੀਂ ਤਾਂ ਪੁਰਾਤਨ ਢੰਗ ਘੜਾ ਭੰਨ ਕੇ ਪੁਸ਼ਟੀ ਕਰਨ ਦਾ ਸੀ। ਮੌਤ ਤੋਂ ਬਾਅਦ ਕੁੱਝ ਨਹੀਂ ਵਾਪਰਦਾ। ਇਹ ਸਿਰਫ਼ ਸਰੀਰ ਦਾ ਵਿਘਟਨ (Decomposition) ਦਾ ਸ਼ੁਰੂ ਹੋ ਜਾਣਾ ਹੁੰਦਾ ਹੈ। ਮਿਸਰ ਦੇ ਮੁਰਦੇ ਖੋਦ ਕੇ ਇਸ ਗੱਲ ਦੀ ਪੁਸ਼ਟੀ ਹੋ ਗਈ ਹੈ ਕਿ ਮੌਤ ਤੋਂ ਬਾਅਦ ਕਿਸੇ ਨਾਲ ਕੋਈ 'ਚਮਤਕਾਰ' ਨਹੀਂ ਵਾਪਰਿਆ। ਮਰਨ ਵਾਲਾ ਕਦੇ ਵਾਪਸ ਨਹੀਂ ਆਉਂਦਾ। ਧਰਮ ਵੀ ਕਿਸੇ ਨੂੰ ਵਾਪਸ ਨਹੀਂ ਲਿਆ ਸਕਿਆ। ਇਸ ਦੇ ਉਲਟ ਵਿਗਿਆਨ ਨੇ ਮਨੁੱਖ ਦੀ ਔਸਤ ਉਮਰ ਵਿੱਚ ਵਾਧਾ ਕੀਤਾ ਹੈ। ਹਜ਼ਾਰਾਂ ਲਾਇਲਾਜ ਬਿਮਾਰੀਆਂ ਨੂੰ ਠਿਕਾਣੇ ਲਗਾਇਆ ਹੈ। ਚੇਚਕ ਤੇ ਪੋਲੀਓ ਵਰਗੀਆਂ ਬਿਮਾਰੀਆਂ ਦਾ ਸਫਾਇਆ ਕੀਤਾ ਹੈ। ਵਿਗਿਆਨ ਨੇ ਮਨੁੱਖ ਦੀ ਲਾਚਾਰਗੀ ਤੇ ਬੇਵੱਸੀ ਦਾ ਹੱਲ ਲੱਭਿਆ ਹੈ।

# ਪ੍ਰਤੀਕਰਮ

## ਸਤੰਬਰ-ਅਕਤੂਬਰ ਅੰਕ ਬਾਰੇ

ਸਤੰਬਰ ਅਕਤੂਬਰ 24 ਅੰਕ ਵੰਨਗੀ ਪੱਖੋਂ ਸਰਾਹੁਣਯੋਗ ਹੈ, ਗਿਆਨ, ਵਿਗਿਆਨ, ਵਿਗਿਆਨੀ, ਇਨਕਲਾਬੀ ਅਤੇ ਸਮਾਜ-ਸੇਵੀਆਂ ਬਾਰੇ ਪੜ੍ਹਨ ਨੂੰ ਮਿਲਿਆ। ਪਹਿਲਾਂ ਐਚ. ਨਿਰਵੈਰ ਹੁਰਾਂ ਦੇ ਲੇਖ ਬਾਰੇ ਗੱਲ ਕਰੀਏ। ਉਸ ਤੋਂ ਸੱਭਿਆਚਾਰਕ ਕੰਮ ਦੀ ਸਿਆਸੀ ਅਹਿਮੀਅਤ ਦਾ ਪਤਾ ਲਗਦਾ ਹੈ। ਸਥਾਪਿਤ ਧਿਰ ਨੇ ਪਿਛਲੱਗੂ ਸੱਭਿਆਚਾਰਕ ਕਾਮਿਆਂ ਨੂੰ ਆਪਣੇ ਰੰਗ ਵਿੱਚ ਰੰਗ ਲਿਆ ਹੈ। ਆਪਣੀਆਂ ਸੱਭਿਆਚਾਰਕ ਸਰਗਰਮੀਆਂ ਨਾਲ, ਉਹ ਆਬਾਦੀ ਦੇ ਇੱਕ ਹਿੱਸੇ ਦੀ ਮਾਨਸਿਕਤਾ ਨੂੰ ਵਾਹ ਸੁਹਾਗ ਕੇ ਤਿਆਰ ਕਰ ਰਹੇ ਹਨ, ਜਿਸ ਵਿੱਚ ਪਿਛਾਖੜੀ ਸਿਆਸਤ ਦੀ ਫਸਲ ਨੂੰ ਸੌਖਿਆਂ ਬੀਜਿਆ ਜਾ ਸਕੇ। ਕਮਾਲ ਦੀ ਗੱਲ ਇਹ ਹੈ ਕਿ ਸੱਭਿਆਚਾਰ ਦੀ ਇਸ ਅਹਿਮੀਅਤ ਨੂੰ ਲੋਕ ਪੱਖੀ ਸਿਆਸਤ ਨੇ ਓਨਾ ਨਹੀਂ ਸਮਝਿਆ, ਜਿੰਨਾਂ ਪਿਛਾਖੜੀ ਸਿਆਸਤ ਨੇ ?

ਲੋਕਾਂ ਦੇ ਵਾਹਵਾ ਹਿੱਸੇ ਦੀ (ਸਾਰਿਆਂ ਦੀ ਨਹੀਂ) ਮਾਨਸਿਕ ਕਾਇਆਕਲਪ ਦੀ ਲੋੜ ਨੂੰ ਅਕਸਰ ਅੰਗਿਆ ਨਹੀਂ ਜਾਂਦਾ। ਸਗੋਂ ਬਹੁਤਾ ਜੋਰ, ਡੇਰਿਆਂ ਅਤੇ ਸਰਕਾਰਾਂ ਦੀ ਮਿਲੀਭੁਗਤ ਨੂੰ ਨਸ਼ਰ ਕਰਨ 'ਤੇ ਲਗਦਾ ਹੈ ਜੋ ਮਾੜਾ ਨਹੀਂ। ਇਸ ਵਿੱਚ ਕੋਈ ਸ਼ੱਕ ਨਹੀਂ, ਧਰਮ ਅਤੇ ਸੱਤਾ ਕੜਿੰਗੜੀ ਪਾ ਕੇ ਤੁਰਦੇ ਹਨ। ਜੇ ਕੋਈ ਧਰਮ ਸਮਕਾਲੀ ਸੱਤਾ ਦੇ ਖਿਲਾਫ਼ ਖੜ੍ਹਿਆਂ ਵੀ ਹੈ, ਤਾਂ ਸਮਾਂ ਆਉਣ 'ਤੇ ਉਸੇ ਧਰਮ ਦਾ ਆਗਾਮੀ ਸੱਤਾ ਦਾ ਹੱਥਠੋਕਾ ਬਣਨਾ ਤਹਿ ਹੁੰਦਾ ਹੈ। ਦੇਵਪੁਰਸ਼ਾਂ ਵੱਲੋਂ, ਲੋਕਾਂ ਨੂੰ ਮੂਰਖ ਬਣਾਉਣ, ਉਨ੍ਹਾਂ ਦੀ ਲੁੱਟ ਕਰਨ ਵਾਲੀਆਂ ਕਰਤੂਤਾਂ ਨੂੰ ਨੰਗਿਆ ਕਰਨਾ ਚਾਹੀਦਾ ਹੈ। ਪਰ ਕਾਨੂੰਨੀ ਕਾਰਵਾਈ ਰਾਹੀਂ ਜਾਂ ਸਰਕਾਰ ਤੋਂ ਸਖਤ ਕਦਮ ਚੁਕਣ ਦੀ ਆਸ ਛੇਕੜ ਨੂੰ ਨਿਰਾਸ਼ ਹੀ ਕਰੂੰਗੀ। ਜਿਹੜੀ ਸਰਕਾਰ, ਇਨ੍ਹਾਂ ਦੀ ਪੁਸ਼ਤਪਨਾਹੀ ਕਰਦੀ ਹੈ, ਉਹ ਕੋਈ ਵੀ ਕਾਰਵਾਈ, ਜਨਤਕ ਦਬਾਅ ਹੇਠ ਹੀ ਕਰੇਗੀ, ਆਪਣੇ ਆਪ ਨਹੀਂ। ਇਸ ਵਿੰਡਬਨਾ ਨੂੰ ਸਮਝਣ ਲਈ, ਹਵਾਲੇ ਵਜੋਂ, ਸੁਮੀਤ ਸਿੰਘ ਦਾ 'ਡੇਰਿਆਂ ਅਤੇ ਸਿਆਸਤ ਦੇ ਨਾਪਾਕ ਗਠਜੋੜ' ਵਾਲਾ ਲੇਖ ਲਿਆ ਜਾ ਸਕਦਾ ਹੈ। ਬਹੁਤ ਦੀ ਵਿਸਥਾਰ ਨਾਲ ਡੇਰਿਆਂ ਦੁਆਰਾ ਲੋਕਾਂ ਦੀ ਲੁੱਟ ਨੂੰ ਦਰਸਾਇਆ ਗਿਆ ਹੈ। ਇਸ ਵਿੱਚੋਂ ਕਈ ਸੁਆਲ ਪੈਦਾ ਹੁੰਦੇ ਹਨ।

ਜੇ ਸਰਕਾਰ ਦਾ 'ਦੇਵਪੁਰਸ਼ਾਂ' ਨਾਲ ਗਠਜੋੜ ਹੈ ਤਾਂ ਉਸੇ ਸਰਕਾਰ ਤੋਂ ਸਖਤ ਕਾਰਵਾਈ ਦੀ ਆਸ ਦਾ ਕੀ ਆਧਾਰ ਹੈ ? ਇਹ ਤਾਂ ਉਹੀ ਗੱਲ ਹੈ ਜੋ ਕੋਈ ਦੋਖੀ ਥੋਨੂੰ ਕੁੱਟ ਰਿਹਾ ਹੋਵੇ, ਤੁਸੀਂ ਕਹੋ, 'ਯਾਰ ਨਾ ਕੁੱਟ'। ਆਸ, ਉਸ ਸਰਕਾਰ ਤੋਂ ਕੀਤੀ ਜਾ ਸਕਦੀ ਹੈ, ਜੋ ਲੋਕਪੱਖੀ ਹੋਵੇ, ਜੋ ਗਠਜੋੜ ਦੇ ਖਿਲਾਫ਼ ਹੋਵੇ। ਸਾਰੀਆਂ ਵੰਨਗੀਆਂ ਦੇ ਦੇਵਪੁਰਸ਼, ਪਿਛਾਪੜੀ ਸਰਕਾਰਾਂ ਦੇ ਸੱਭਿਆਚਾਰਕ/ਵਿਚਾਰਧਾਰਕ ਵਿੰਗ ਹਨ ਜਾਂ ਕਹੋ ਬਾਹਾਂ ਹਨ। ਇਸ ਲਈ ਸਰਕਾਰ/ਸਰਕਾਰਾਂ ਤੋਂ ਦੇਵਪੁਰਸ਼ਾਂ ਖਿਲਾਫ ਕਾਨੂੰਨੀ ਕਾਰਵਾਈ ਕਰਨ ਲਈ, ਅਸੀਂ ਜਨਤਕ ਤੇ ਸਿਆਸੀ ਤਨਜੀਮਾਂ ਰਾਹੀਂ ਦਬਾਅ ਹੀ ਪਾ ਸਕਦੇ ਹਾਂ। ਆਪਣੇ ਤੌਰ 'ਤੇ ਕਾਰਵਾਈ ਦੀ ਮੰਗ ਬਾਂਝ ਹੈ। ਸਖਤ ਕਾਨੂੰਨ ਬਣਾਉਣ ਦੀ ਮੰਗ ਵੀ ਉਸੇ ਤਰ੍ਹਾਂ ਹੈ। ਜੇ ਜਾਦੂ-ਟੂਣਿਆਂ ਵਾਲਾ ਕਾਨੂੰਨ ਕਦੇ ਵਰਤਿਆਂ ਨਹੀਂ ਜਾਂਦਾ, ਫਿਰ ਨਵਾਂ ਅਤੇ ਸਖਤ ਕਾਨੂੰਨ ਕਿਹੜੀ ਸਰਕਾਰ ਬਣਾਊ ਅਤੇ ਕਿਹੜੀ ਲਾਗੂ ਕਰੂ ? ਜੋ ਗਠਜੋੜ ਦਾ ਹਿੱਸਾ ਹੈ। ਇਹ ਵਿਰੋਧਤਾਈ ਧਿਆਨ ਦੀ ਮੰਗ ਕਰਦੀ ਹੈ। ਅਦਾਲਤਾਂ 'ਤੇ ਵੀ ਸਾਰੀ ਗੱਲ ਸੁੱਟਣੀ ਤਰਕਸੰਗਤ ਨਹੀਂ। ਅਦਾਲਤਾਂ ਵੀ ਮਾਹੌਲ ਦੇਖ ਕੇ ਫੈਸਲੇ ਕਰਦੀਆਂ ਹਨ। ਕਿਸੇ ਮਾਮਲੇ ਦੇ ਅਦਾਲਤ ਤੱਕ ਪਹੁੰਚਣ ਲਈ, ਕਈ ਮੋੜ ਕੱਟਣੇ ਹੁੰਦੇ ਹਨ, ਕਿਸੇ ਮੋੜ 'ਤੇ ਪੈਸਾ ਪੜਾਅ ਹੁੰਦਾ, ਕਿਸੇ ਦੂਜੇ ਮੋੜ 'ਤੇ ਪੁਲਿਸ ਅਤੇ ਅਸਰ ਰਸੂਖ ਅਤੇ ਤੀਜੇ ਮੋੜ 'ਤੇ ਸਰਕਾਰਾਂ ਦੀ ਮਰਜੀ। ਭਾਰਤੀ ਸੁਪਰੀਮ ਕੋਰਟ ਦੇ ਜੱਜ ਕ੍ਰਿਸ਼ਨ ਆਇਅਰ ਨੇ ਕਿਹਾ ਸੀ ਕਿ ਅਦਾਲਤਾਂ ਫੈਸਲੇ ਕਰਦੀਆਂ ਹਨ, ਨਿਆਂ ਨਹੀਂ। ਸਰਕਾਰਾਂ ਅਤੇ ਅਦਾਲਤਾਂ ਨੂੰ ਵਰਤਣ ਅਤੇ ਉਸ 'ਤੇ ਟੇਕ ਰੱਖਣ ਵਿੱਚ ਵੱਡਾ ਫਰਕ ਹੈ। ਪਹਿਲੇ ਨਾਲ, ਜਨਤਕ ਮਨੋਬਲ ਵਧਦਾ ਹੈ, ਦੂਜੇ ਨਾਲ, ਜਥੇਬੰਦਕ ਪਹਿਲਕਦਮੀ ਘਟਦੀ ਹੈ। ਪ੍ਰਭਾਵ ਇਹ ਬਣਦਾ ਹੈ ਕਿ ਸਰਕਾਰਾਂ ਅਤੇ ਸਰਕਾਰੀ ਸੰਸਥਾਵਾਂ (ਅਦਾਲਤਾਂ ਆਦਿ) ਨਿਰਪੱਖ ਹੁੰਦੀਆਂ ਹਨ, ਇਸ ਲਈ ਦੱਸਣ ਜਾਂ ਮੰਗ- ਪੱਤਰ ਦੇਣ ਦੀ ਲੋੜ ਹੈ, ਕੰਮ ਆਪੇ ਹੋਜੂ। ਇਹ ਵਿਚਾਰਧਾਰਕ ਭੁਲੇਖਾ ਖੜ੍ਹਾ ਕਰਨ ਵਾਲੀ ਗੱਲ ਹੈ। ਸਰਕਾਰਾਂ ਅਤੇ ਸਰਕਾਰੀ ਸੰਸਥਾਵਾਂ ਦੀ ਨਿਰਪੱਖਤਾ ਦੇ ਸੰਕਲਪ ਨੂੰ ਉਭਾਰਨ ਦਾ ਭਾਵ, 'ਸੰਸਥਾਈ ਭੁਲੇਖਾ' ਖੜ੍ਹਾ ਕਰਨਾ ਹੈ। ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਪੀੜਤ ਧਿਰ ਆਪਣੇ ਦੁੱਖਾਂ ਦਰਦਾਂ ਲਈ 'ਜਨਤਕ ਏਕੇ' 'ਤੇ ਟੇਕ ਰੱਖਣ ਦੀ ਬਜਾਏ, ਉਨ੍ਹਾਂ ਸੰਸਥਾਵਾਂ ਤੋਂ ਆਸ ਰੱਖਦੀ

ਹੈ, ਹੱਥ ਜੋੜਦੀ ਹੈ, ਅਤੇ ਆਪਣਾ ਇਨਕਲਾਬੀ ਕਣ ਮਾਰ ਲੈਂਦੀ ਹੈ। ਦੁਨੀਆਂ ਵਿੱਚ ਜਿੱਥੇ ਕਿਤੇ ਵੀ ਲੋਕ-ਭਲਾਈ ਦੇ ਕਾਰਜ ਹੁੰਦੇ ਹਨ, ਉਹ ਸ਼ਹਿਰੀ ਅਤੇ ਮਾਨਵੀ ਹੱਕਾਂ ਬਾਰੇ, ਜਾਗਰੂਕ ਲੋਕਾਂ ਦੀ ਲਾਮਬੰਦੀ ਅਤੇ ਦਬਾਅ ਕਰਕੇ ਹੀ ਹੁੰਦੇ ਹਨ, ਸਰਕਾਰਾਂ/ਸਰਕਾਰੀ ਸੰਸਥਾਵਾਂ ਦੀ ਫਰਾਖਦਿਲੀ ਕਰਕੇ ਨਹੀਂ। ਇਸ ਲਈ ਸਰਕਾਰਾਂ ਦੇ ਪੱਖਪਾਤੀ ਹੋਣ ਦਾ ਸਬਕ, ਸਵੇਰੇ-ਸ਼ਾਮ ਯਾਦ ਕਰਦੇ ਰਹਿਣਾ ਚਾਹੀਦਾ ਹੈ। ਦੇਵਪੁਰਸ਼ਾਂ ਦੀਆਂ ਕਰਤੂਤਾਂ ਦੀ ਪਾਜਉਘੜਾਈ ਨਿਰਸੰਦੇਹ, ਵਿਅਕਤੀਗਤ ਦੇਵਪੁਰਸ਼ਾਂ ਨੂੰ ਤਾਂ ਸੱਟ ਮਾਰਦੀ ਹੈ, ਪਰ ਧਰਮ ਦੇ ਸੰਸਥਾਈ ਰੂਪ ਨੂੰ ਓਨਾ ਫਰਕ ਨਹੀਂ ਪੈਂਦਾ। ਭਾਵ ਕਿਸੇ ਇੱਕ ਅੱਧੇ ਦੇਵ ਪੁਰਸ਼ ਦੇ ਜੇਲ ਜਾਣ ਨਾਲ, ਸ਼ਰਧਾਲੂਆਂ ਦਾ ਮੋਹ-ਭੰਗ ਨਹੀਂ ਹੁੰਦਾ। ਉਹ ਸੱਚੇ ਅਤੇ ਝੂਠੇ ਦੇ ਚੱਕਰ ਵਿੱਚ ਪਏ ਰਹਿੰਦੇ ਹਨ। ਜੇ ਇੱਕ ਜੇਲ੍ਹ ਜਾਂਦਾ ਹੈ ਤਾਂ ਉਸ ਦੀ ਥਾਂ ਕਈ ਨਵੇਂ ਆ ਰਹੇ ਹਨ। ਡੇਰਿਆਂ ਵੱਲ ਵਹੀਰਾਂ ਘਤੀ ਜਾਂਦੇ ਲੋਕਾਂ ਦੀ ਮਾਨਸਿਕਤਾ, ਉਨ੍ਹਾਂ ਦੀਆਂ ਮਜਬੂਰੀਆਂ ਨੂੰ ਸਮਝਿਆ ਜਾਵੇ। ਇਹ ਖੋਜ ਕਾਰਜ ਹੈ। ਇਹ ਕਹਿ ਦੇਣਾ ਕਾਫੀ ਨਹੀਂ ਕਿ ਉਹ ਅਨਪੜ੍ਹਤਾ ਜਾਂ ਅਗਿਆਨਤਾ ਕਰਕੇ ਜਾਂਦੇ ਹਨ ਕਿਉਂਕਿ ਕਾਫੀ ਵੱਡੀ ਗਿਣਤੀ ਪੜ੍ਹਿਆਂ ਲਿਖਿਆਂ ਦੀ ਵੀ ਹੈ। ਕਰਨ ਵਾਲਾ ਕੰਮ ਇਹ ਹੈ ਕਿ ਲੋਕਾਂ ਦੇ ਜਗਿਆਸੂ ਹਿੱਸੇ ਦੀ ਵਿਚਾਰਵਾਦ (ਧਰਮ) ਉੱਪਰ ਨਿਰਭਰਤਾ ਨੂੰ ਘਟਾਉਂਦਿਆਂ, ਉਨ੍ਹਾਂ ਨੂੰ ਪਦਾਥਾਰਵਾਦੀ (ਦਵੰਦਵਾਦੀ) ਸੋਚ ਦੇ ਲੜ ਲਾਉਣ ਦੀਆਂ ਕੋਸ਼ਿਸ਼ਾਂ ਨੂੰ ਤੇਜ ਕੀਤਾ ਜਾਵੇ। ਹੋਰ ਕੋਈ ਚਾਰਾ ਨਹੀਂ।

ਇੱਕ ਟਿੱਪਣੀ ਬਲਵਿੰਦਰ ਬਰਨਾਲਾ ਦੇ ਲੇਖ ਬਾਰੇ। ਉਹ ਬਹੁਤ ਪੜ੍ਹਦਾ ਹੈ। ਆਪਣੇ ਲੇਖ ਵਿੱਚ ਉਸ ਨੇ ਕਈ ਲੇਖਾਂ ਦੇ ਵਿਸ਼ਿਆਂ ਨੂੰ ਸਮੇਟ ਦਿੱਤਾ ਹੈ। **-ਅਵਤਾਰ ਗੋਂਦਾਰਾ**

# ਨਵੰਬਰ ਦਸੰਬਰ ਅੰਕ ਬਾਰੇ

"ਤਰਕਸ਼ੀਲਾਂ ਨੇ ਆਪਣੇ ਨਿਵੇਕਲੇ ਅੰਦਾਜ਼ ਵਿੱਚ ਚੇਤਨਾ ਦੇ ਚਿਰਾਗ ਜਗਾਉਣ ਦੀ ਉਤਸ਼ਾਹਜਨਕ ਅਤੇ ਪ੍ਰੇਰਨਾਦਾਇਕ ਰੋਸ਼ਨ ਮਿਸਾਲ ਕਾਇਮ ਕੀਤੀ ਹੈ।"

"ਨਾਗਪੁਰ ਜੇਲ੍ਹ ਵਿੱਚੋਂ ਰਿਹਾਅ ਹੋਣ ਸਮੇਂ ਹੀ ਉਹ ਗੰਭੀਰ ਬਿਮਾਰੀਆਂ ਦਾ ਸ਼ਿਕਾਰ ਸਨ ਤੇ ਜੇਲ੍ਹ ਵੀ ਉਸ ਨੂੰ ਤੋੜ ਨਹੀਂ ਸਕੀ। ਉਨ੍ਹਾਂ ਦੀ ਇੱਛਾ ਅਨੁਸਾਰ ਉਨ੍ਹਾਂ ਦਾ ਮ੍ਰਿਤਕ ਸਰੀਰ ਹੈਦਰਾਬਾਦ ਮੈਡੀਕਲ ਕਾਲਜ ਨੂੰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕੀਤਾ ਗਿਆ।"

"ਔਰਤਾਂ ਨੂੰ ਹਰ ਖੇਤਰ ਵਿੱਚ ਪਹਿਲ ਕਦਮੀ ਕਰਕੇ ਪ੍ਰਮੁੱਖ ਸਥਾਨ ਮੱਲਣ ਲਈ ਉਨ੍ਹਾਂ ਦੀ ਅਮਿੱਟ ਦੇਣ ਨੂੰ ਆਉਣ ਵਾਲੀਆਂ ਪੀੜ੍ਹੀਆਂ ਸਿਜਦਾ ਕਰਨਗੀਆਂ।"

"ਜੁਆਨੀ ਦੀ ਪਹਿਲੀ ਲੋੜ ਸਿਖਿਆ ਤੇ ਰੁਜ਼ਗਾਰ ਹੈ, ਨਹੀਂ ਤਾਂ ਅੰਧ- ਸ਼ਰਧਾ ਤੇ ਅੰਧ-ਰਾਸ਼ਟਰਵਾਦ ਦੀ ਘੁੱਟੀ ਪੀ ਕੇ ਇਹ ਸਭ ਤੋਂ ਵਧੇਰੇ ਖਰੂਦੀ ਤੇ ਬਰੂਦੀ ਨੌਜਵਾਨਾਂ ਦਾ ਦੇਸ਼ ਬਣ ਜਾਵੇਗਾ।"

"ਮਨੋਵਿਗਿਆਨਕਾਂ ਅਨੁਸਾਰ ਕੋਈ ਵੀ ਬੱਚਾ ਨਲਾਇਕ ਨਹੀਂ ਹੁੰਦਾ। ਬੱਚੇ ਦੀ ਅੰਦਰਲੀ ਪ੍ਰਤਿਭਾ ਅਨੁਸਾਰ ਹੀ ਉਸ ਨੂੰ ਅੱਗੇ ਵਧਣ ਦਾ ਮੌਕਾ ਦੇਣਾ ਚਾਹੀਦਾ ਹੈ।"

1-ਇਹ ਕੁੱਝ ਸਤਰਾਂ ਇੱਕ ਸਿੰਬਲ ਦੇ ਤੌਰ 'ਤੇ ਨਵੰਬਰ ਦਸੰਬਰ ਅੰਕ ਵਿੱਚੋਂ ਲਈਆਂ ਗਈਆਂ ਹਨ ਜੋ ਇਹ ਸੰਕੇਤ ਦਿੰਦੀਆਂ ਹਨ ਕਿ **'ਤਰਕਸ਼ੀਲ'** ਮੈਗਜ਼ੀਨ ਦਾ ਨਵੰਬਰ ਦਸੰਬਰ ਅੰਕ ਅਤਿ ਦਿਲਚਸਪ, ਗੁਣਕਾਰੀ ਤੇ ਬਹੁਤ ਹੀ ਮਹੱਤਵਪੂਰਨ ਜਾਣਕਾਰੀ ਨਾਲ ਨੱਕੋ ਨੱਕ ਭਰਿਆ ਪਿਆ ਹੈ।

2-ਸੰਪਾਦਕੀ ਵਿੱਚ ਹੇਠਾਂ ਤੋਂ ਸੱਤਵੀਂ ਲਾਈਨ : "ਮਾਪਿਆਂ ਨੂੰ ਆਪਣੀ ਇਛਾਵਾਂ ਨੂੰ" ਵਿੱਚ ਸ਼ਬਦ ਆਪਣੀ ਦੀ ਥਾਂ ਆਪਣੀਆਂ ਚਾਹੀਦਾ ਸੀ।

3-ਸੰਪਾਦਕੀ ਵਿੱਚ ਹੇਠਾਂ ਤੋਂ ਛੇਵੀਂ ਲਾਈਨ : "ਅੱਗੇ ਵਧਣ ਦਾ ਮੌਕਾ" ਦੀ ਥਾਂ ਜੇਕਰ "ਅੱਗੇ ਵਧਣ ਦੇ ਮੌਕੇ" ਲਿਖਿਆ ਜਾਂਦਾ ਤਾਂ ਸ਼ਾਇਦ ਹੋਰ ਵੀ ਠੀਕ ਰਹਿੰਦਾ।

3-'ਅਰਸਤੂ ਅਤੇ ਤਰਕ' ਲੇਖ ਚੰਗੀ ਤਰ੍ਹਾਂ ਸਮਝ ਨਹੀਂ ਆਇਆ। ਸਮੁੱਚੇ ਰੂਪ ਵਿੱਚ ਇਹ ਅੰਕ ਸਲਾਹੁਣਯੋਗ ਹੈ। **- ਅਜੀਤ ਪ੍ਰਦੇਸੀ ਰੋਪੜ**

## ਸੋਧ

ਮੈਗਜ਼ੀਨ "ਤਰਕਸ਼ੀਲ" ਦੇ ਅੰਕ ਸਤੰਬਰ-ਅਕਤੂਬਰ 2024 ਦੇ ਪੰਨਾ 44 'ਤੇ ਕਾਲਮ-1 ਵਿੱਚ ਸਤਰ "1914 ਵਿੱਚ ਮੋਦੀ ਹਕੂਮਤ ਕਾਇਮ ਹੋਣ..." ਵਿੱਚ 1914 ਨੂੰ 2014 ਪੜ੍ਹਿਆ ਜਾਵੇ ਜੀ। ਇਹ ਗਲਤੀ ਧਿਆਨ ਵਿੱਚ ਲਿਆਉਣ ਲਈ ਮਾਸਟਰ ਹਰਦੇਵ ਸਿੰਘ ਜੋੜੇਪੁਲ ਰਾਮਪੁਰਾ ਦਾ ਧੰਨਵਾਦ।

**-ਸੰਪਾਦਕ**

ਵਿਸ਼ੇਸ਼ ਰਿਪੋਰਟ

# ਬੇਹੱਦ ਸਫ਼ਲ ਰਹੀ ਉੱਤਰੀ ਖੇਤਰ ਦੀਆਂ ਤਰਕਸ਼ੀਲ ਸੰਸਥਾਵਾਂ ਦੀ ਦੋ ਰੋਜ਼ਾ ਸਿਖਲਾਈ ਵਰਕਸ਼ਾਪ

ਉੱਤਰੀ ਭਾਰਤ ਦੇ ਸੂਬਿਆਂ ਵਿੱਚ ਅੰਧ ਵਿਸ਼ਵਾਸਾਂ, ਅਖੌਤੀ ਚਮਤਕਾਰਾਂ, ਪਾਖੰਡੀਆਂ, ਜੋਤਸ਼ੀਆਂ, ਡੇਰਿਆਂ, ਫਿਰਕੂ ਅਤੇ ਗ਼ੈਰ ਵਿਗਿਆਨਕ ਵਰਤਾਰਿਆਂ ਵਿਰੁੱਧ ਵਿਗਿਆਨਕ ਚੇਤਨਾ ਮੁਹਿੰਮ ਤੇਜ਼ ਕਰਨ ਅਤੇ ਉੱਥੇ ਕੰਮ ਕਰਦੀਆਂ ਵੱਖ-ਵੱਖ ਤਰਕਸ਼ੀਲ ਸੰਸਥਾਵਾਂ ਵਿੱਚ ਆਪਸੀ ਤਾਲਮੇਲ ਵਧਾਉਣ ਦੇ ਮਕਸਦ ਨੂੰ ਲੈ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੱਦੇ ’ਤੇ ਹਰਿਆਣਾ, ਚੰਡੀਗੜ੍ਹ, ਦਿੱਲੀ, ਜੰਮੂ, ਹਿਮਾਚਲ, ਰਾਜਸਥਾਨ, ਉਤਰਾਖੰਡ, ਝਾਰਖੰਡ ਸੂਬਿਆਂ ਦੀਆਂ ਤਰਕਸ਼ੀਲ ਸੰਸਥਾਵਾਂ ਅਤੇ ਪ੍ਰਗਤੀਸ਼ੀਲ ਕਾਰਕੁਨਾਂ ਦੀ ਦੋ ਰੋਜ਼ਾ ਸਿਖਲਾਈ ਵਰਕਸ਼ਾਪ 7-8 ਦਸੰਬਰ ਨੂੰ ਸੁਸਾਇਟੀ ਦੇ ਮੁੱਖ ਦਫ਼ਤਰ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਈ ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ, ਤਰਕਸ਼ੀਲ ਸੁਸਾਇਟੀ ਹਰਿਆਣਾ, ਮਾਨਵਤਾਵਾਦੀ ਐਸੋਸੀਏਸ਼ਨ ਚੰਡੀਗੜ੍ਹ, ਸਾਇੰਸ ਫਾਰ ਸੁਸਾਇਟੀ ਉਤਰਾਖੰਡ, ਤਰਕਸ਼ੀਲ ਸੁਸਾਇਟੀ ਰਾਜਸਥਾਨ, ਨੌਜਵਾਨ ਭਾਰਤ ਸਭਾ ਦਿੱਲੀ, ਸਾਇੰਸ ਫਾਰ ਸੁਸਾਇਟੀ ਝਾਰਖੰਡ, ਗਿਆਨ ਵਿਗਿਆਨ ਸੰਮਤੀ ਹਰਿਆਣਾ, ਤਰਕਸ਼ੀਲ ਸੁਸਾਇਟੀ ਜੰਮੂ, ਤਰਕਸ਼ੀਲ ਸੁਸਾਇਟੀ ਭਾਰਤ, ਭਾਰਤੀ ਨਾਗਰਿਕ ਸਮਾਜਿਕ ਬਲ ਰਾਜਸਥਾਨ ਅਤੇ ਤਰਕਸ਼ੀਲ ਸੁਸਾਇਟੀ ਕੈਨੇਡਾ ਤੋਂ ਡੈਲੀਗੇਟ ਸ਼ਾਮਿਲ ਹੋਏ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੌਮੀ ਤੇ ਕੌਮਾਂਤਰੀ ਤਾਲਮੇਲ ਵਿਭਾਗ ਦੇ ਸੂਬਾਈ ਮੁਖੀ ਜਸਵੰਤ ਮੁਹਾਲੀ ਨੇ ਸਿਖਲਾਈ ਵਰਕਸ਼ਾਪ ਦੇ ਮਕਸਦ ਬਾਰੇ ਚਾਨਣਾ ਪਾਉਂਦੇ ਹੋਏ ਸਾਰੇ ਡੈਲੀਗੇਟਾਂ ਨੂੰ ਜੀ ਆਇਆਂ ਕਿਹਾ। ਵਰਕਸ਼ਾਪ ਦੇ ਪਹਿਲੇ ਦਿਨ ਦੇ ਪਹਿਲੇ ਸੈਸ਼ਨ ਵਿੱਚ ਉਪਰੋਕਤ ਸੰਸਥਾਵਾਂ ਦੇ ਆਗੂਆਂ ਅਤੇ ਡੈਲੀਗੇਟਾਂ ਨੇ ਜਿੱਥੇ ਸਟੇਜ ਉੱਤੇ ਆਪਣੀ ਜਾਣ ਪਹਿਚਾਣ ਕਰਵਾਈ ਉੱਥੇ ਹੀ ਆਪਣੀ ਸੰਸਥਾ ਵੱਲੋਂ ਅੰਧ ਵਿਸ਼ਵਾਸਾਂ, ਪਾਖੰਡੀ ਬਾਬਿਆਂ, ਡੇਰਿਆਂ ਅਤੇ ਸਮਾਜਿਕ ਬੁਰਾਈਆਂ ਵਿਰੁੱਧ ਅਗਿਆਨਤਾ ਚੇਤਨਾ ਦੇ ਪ੍ਰਚਾਰ ਪ੍ਰਸਾਰ ਦੇ ਢੰਗ ਤਰੀਕਿਆਂ, ਸਮੱਸਿਆਵਾਂ, ਤਜਰਬਿਆਂ, ਸਰਗਰਮੀਆਂ ਅਤੇ ਤਰਕਸ਼ੀਲ ਸਾਹਿਤ ਬਾਰੇ ਜਾਣਕਾਰੀ ਸਾਂਝੀ ਕੀਤੀ। ਦੂਜੇ ਸੈਸ਼ਨ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੀਨੀਅਰ ਆਗੂ ਭੂਰਾ ਸਿੰਘ ਮਹਿਮਾ ਸਰਜਾ ਨੇ ਸਮਾਜ ਵਿੱਚ ਅੰਧ ਵਿਸ਼ਵਾਸ, ਅੰਧ ਸ਼ਰਧਾ ਅਤੇ ਫਿਰਕਾਪ੍ਰਸਤੀ ਵਧਣ ਲਈ ਜ਼ਿੰਮੇਵਾਰ ਕਾਰਨਾਂ ਅਤੇ ਹਕੂਮਤਾਂ ਦੀ ਫ਼ਿਰਕੂ ਸਿਆਸਤ ਬਾਰੇ ਦੱਸਦਿਆਂ ਕਿਹਾ ਕਿ ਸਿਰਫ਼ ਵਿਗਿਆਨਕ ਸੋਚ ਹੀ ਮਨੁੱਖ ਨੂੰ ਇਤਿਹਾਸ ਸਮਾਜ, ਸਭਿਆਚਾਰ, ਆਰਥਿਕਤਾ, ਵਿਗਿਆਨ, ਸਿਆਸਤ ਅਤੇ ਰਾਜ ਪ੍ਰਬੰਧ ਨੂੰ ਸਮਝਣ, ਪਰਖਣ ਅਤੇ ਜ਼ਿੰਦਗੀ ਵਿੱਚ ਸਹੀ ਢੰਗ ਨਾਲ ਅਮਲ ਕਰਨ ਦੀ ਸੋਝੀ ਦਿੰਦੀ ਹੈ। ਸੂਬਾਈ ਜਥੇਬੰਦਕ ਮੁਖੀ ਮਾਸਟਰ ਰਾਜਿੰਦਰ ਭਦੌੜ ਨੇ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਚਾਰ ਦਹਾਕੇ ਦੇ ਵਿਕਾਸ ਅਤੇ ਸੂਬਾਈ ਜੋਨ ਅਤੇ ਇਕਾਈ ਪੱਧਰ ’ਤੇ ਕੰਮ ਕਰਦੇ ਵੱਖ-ਵੱਖ ਵਿਭਾਗਾਂ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ। ਤੀਜੇ ਸੈਸ਼ਨ ਵਿੱਚ ਤਰਕਸ਼ੀਲ ਲਹਿਰ ਵਿੱਚ ਨੌਜਵਾਨਾਂ, ਵਿਦਿਆਰਥੀਆਂ ਅਤੇ ਔਰਤਾਂ ਦੀ ਸ਼ਮੂਲੀਅਤ ਵਧਾਉਣ ਦੇ ਢੰਗ ਤਰੀਕਿਆਂ ਬਾਰੇ ਹਿਮਾਚਲ ਦੇ ਨੌਜਵਾਨ ਆਗੂ ਅਮਨਦੀਪ ਸਿੰਘ ਲੂਥਰਾ ਨੇ ਪਰਚਾ ਪੜ੍ਹਿਆ। ਉਸਨੇ ਕਿਹਾ ਕਿ ਸਾਨੂੰ ਵਿਦਿਆਰਥੀਆਂ ਵਿੱਚ ਹਰ ਘਟਨਾ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਸਮਝਣ ਦੀ ਮਾਨਸਿਕਤਾ ਪ੍ਰਫੁੱਲਿਤ ਕਰਨੀ ਚਾਹੀਦੀ ਹੈ ਅਤੇ ਵਿਦਿਆਰਥੀਆਂ ਦੇ ਪੱਧਰ ਦਾ ਤਰਕਸ਼ੀਲ ਸਾਹਿਤ ਵੱਧ ਤੋਂ ਵੱਧ ਲਿਖ ਕੇ ਵਿਦਿਆਰਥੀਆਂ ਤੱਕ ਪਹੁੰਚਾਉਣਾ ਚਾਹੀਦਾ ਹੈ। ਤਰਕਸ਼ੀਲ ਪਰਿਵਾਰਕ ਮਿਲਣੀਆਂ ਅਤੇ ਸੈਮੀਨਾਰਾਂ ਵਿੱਚ ਨੌਜਵਾਨਾਂ ਅਤੇ ਔਰਤਾਂ ਦੀ ਵੱਧ ਤੋਂ ਵੱਧ ਸ਼ਮੂਲੀਅਤ ਕਰਵਾਉਣ ਦੇ ਇਲਾਵਾ ਉਨ੍ਹਾਂ ਦੇ ਵਿਚਾਰ ਸੁਣਨੇ ਚਾਹੀਦੇ ਹਨ ਅਤੇ ਸਮੇਂ-ਸਮੇਂ ਤੇ ਕਿਸੇ ਨਾ ਕਿਸੇ ਤਰਕਸ਼ੀਲ ਕਿਤਾਬ ਉੱਤੇ ਵਿਦਿਆਰਥੀਆਂ ਦੇ ਭਾਸ਼ਣ ਕਰਵਾਉਣੇ ਚਾਹੀਦੇ ਹਨ। ਆਖਰੀ ਸੈਸ਼ਨ ਵਿੱਚ ਸੂਬਾਈ ਆਗੂ ਰਾਜਪਾਲ ਬਠਿੰਡਾ ਨੇ ਵਿਗਿਆਨਕ ਚੇਤਨਾ ਦੇ ਪ੍ਰਚਾਰ ਤੇ ਪ੍ਰਸਾਰ ਵਿੱਚ ‘ਤਰਕਸ਼ੀਲ’ ਮੈਗਜ਼ੀਨ ਅਤੇ ‘ਤਰਕਸ਼ੀਲ’ ਸਾਹਿਤ ਦੇ ਮਹੱਤਵ ਬਾਰੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਆਪਣਾ ਸਾਹਿਤ ਹਿੰਦੀ ਅਤੇ ਅੰਗਰੇਜ਼ੀ ਦੇ ਸਾਹਿਤ ਦਾ ਪੰਜਾਬੀ ਵਿੱਚ ਅਨੁਵਾਦ ਕਰਨਾ ਚਾਹੀਦਾ ਹੈ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂ ਜੋਗਿੰਦਰ ਕੁੱਲੇਵਾਲ ਅਤੇ ਕਰਤਾਰ ਸਿੰਘ ਜਗਰਾਓਂ ਨੇ ਇਨਕਲਾਬੀ ਗੀਤ ਪੇਸ਼ ਕੀਤੇ ਜਦ ਕਿ ਜੋਨ ਪਟਿਆਲਾ ਦੇ ਆਗੂ ਰਾਜ ਕੁਮਾਰ ਵੱਲੋਂ ਪਾਖੰਡੀ ਬਾਬਿਆਂ ਦਾ ਪਰਦਾਫਾਸ਼ ਕਰਦੇ ਹੱਥ ਦੀ ਸਫਾਈ ਦੇ ਟਰਿੱਕ ਵਿਖਾ ਕੇ ਸਿੱਖਿਅਤ ਕੀਤਾ ਗਿਆ।

ਸਿਖਲਾਈ ਵਰਕਸ਼ਾਪ ਦੇ ਦੂਜੇ ਦਿਨ ਦੇ ਪਹਿਲੇ ਸੈਸ਼ਨ ਵਿੱਚ ਫ਼ਿਰਕੂ ਤਾਕਤਾਂ ਵੱਲੋਂ ਵਿਗਿਆਨਕ ਸੋਚ ਉੱਤੇ ਕੀਤੇ ਜਾ ਰਹੇ ਹਮਲਿਆਂ ਦਾ ਟਾਕਰਾ ਕਰਨ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ। ਤਰਕਸ਼ੀਲ ਆਗੂ ਭੂਰਾ ਸਿੰਘ ਮਹਿਮਾ ਸਰਜਾ ਨੇ ਮੋਦੀ ਹਕੂਮਤ ਦਾ ਡਟਵਾਂ ਵਿਰੋਧ ਕਰਨ ਦਾ ਸੱਦਾ ਦਿੱਤਾ। ਦੂਜੇ ਸੈਸ਼ਨ ਵਿੱਚ ਵਿਗਿਆਨਕ ਚੇਤਨਾ ਦੇ ਪ੍ਰਸਾਰ ਵਿੱਚ ਸੋਸ਼ਲ ਮੀਡੀਆ ਦੇ ਮਹੱਤਵ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ। ਬੁਲਾਰਿਆਂ ਨੇ ਕਿਹਾ ਕਿ ਸੋਸ਼ਲ ਮੀਡੀਆ ਅੱਜ ਦੇ ਵਿਗਿਆਨਕ ਯੁੱਗ ਵਿੱਚ ਇੱਕ ਪ੍ਰਭਾਵਸ਼ਾਲੀ ਹਥਿਆਰਾ ਬਣਾ ਚੁੱਕਾ ਹੈ ਜਿਸ ਦੀਆਂ ਆਧੁਨਿਕ ਤਕਨੀਕਾਂ ਇਸਤੇਮਾਲ ਕਰਕੇ ਤਰਕਸ਼ੀਲ ਵਿਚਾਰਧਾਰਾ ਦਾ ਘੇਰਾ ਹੋਰ ਵਿਸ਼ਾਲ ਕੀਤਾ ਜਾ ਸਕਦਾ ਹੈ। ਦੂਜੇ ਸੂਬਿਆਂ ਵਿੱਚ ਵਿਗਿਆਨਕ ਚੇਤਨਾ ਦੇ ਪ੍ਰਚਾਰ ਤੇ ਪ੍ਰਸਾਰ ਲਈ ਤਰਕਸ਼ੀਲ ਸਾਹਿਤ, ਤਰਕਸ਼ੀਲ ਮੈਗਜ਼ੀਨ ਅਤੇ ਸੋਸ਼ਲ ਮੀਡੀਆ ਮੁਹਿੰਮ ਨੂੰ ਹੋਰ ਸਰਗਰਮ ਕਰਨ ਸਬੰਧੀ ਵਿਚਾਰ ਵਟਾਂਦਰਾ ਕੀਤਾ ਗਿਆ। ਇਸ ਮੌਕੇ ਸਮੂਹ ਆਗੂਆਂ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਅਨੁਵਾਦਿਤ ਵਿਦਿਆਰਥੀ ਚੇਤਨਾ ਪ੍ਰੀਖਿਆ ਦੇ ਹਿੰਦੀ ਐਡੀਸ਼ਨ ਦੀ ਕਿਤਾਬ 'ਵਿਗਿਆਨਕ ਚੇਤਨਾ' ਰਿਲੀਜ਼ ਕੀਤੀ ਗਈ ਜਿਸਦੀਆਂ ਵੱਖ-ਵੱਖ ਸੰਸਥਾਵਾਂ ਵੱਲੋਂ 400 ਕਾਪੀਆਂ ਹੱਥੋ ਹੱਥ ਖਰੀਦ ਲਈਆਂ ਗਈਆਂ। ਤੀਜੇ ਸੈਸ਼ਨ ਵਿੱਚ ਅਖੌਤੀ ਭੂਤਾਂ ਪਰੇਤਾਂ, ਆਤਮਾਵਾਂ ਅਤੇ ਮਾਨਸਿਕ ਸਮੱਸਿਆਵਾਂ ਦੇ ਕੇਸ ਹੱਲ ਕਰਨ ਲਈ ਤਰਕਸ਼ੀਲ ਅਤੇ ਮਨੋਵਿਗਿਆਨਕ ਸਾਹਿਤ ਦਾ ਡੂੰਘਾਈ ਨਾਲ ਅਧਿਐਨ ਕਰਨ ਉੱਤੇ ਜ਼ੋਰ ਦਿੱਤਾ ਗਿਆ। ਇਸਦੇ ਇਲਾਵਾ ਪਾਖੰਡੀ ਬਾਬਿਆਂ, ਡੇਰਿਆਂ, ਜੋਤਸ਼ੀਆਂ, ਅੱਖਾਂ ਉੱਤੇ ਪੱਟੀ ਬੰਨ ਕੇ, ਸੁੰਘ ਕੇ, ਪੜ੍ਹਨ ਵਾਲਿਆਂ ਅਤੇ ਸਮੇਂ-ਸਮੇਂ ਤੇ ਵਾਪਰਦੀਆਂ ਗ਼ੈਰ ਵਿਗਿਆਨਕ ਘਟਨਾਵਾਂ ਵਿਰੁੱਧ ਆਮ ਲੋਕਾਂ ਨੂੰ ਹਰ ਪੱਧਰ 'ਤੇ ਜਾਗਰੂਕ ਕਰਨ ਅਤੇ ਪੂਰੇ ਮੁਲਕ ਵਿੱਚ ਇਕਸਾਰ ਅੰਧ ਰੋਕੂ ਕਾਨੂੰਨ ਬਣਾ ਕੇ ਲਾਗੂ ਕਰਨ ਲਈ ਹਰ ਪੱਧਰ 'ਤੇ ਆਪਣੇ ਯਤਨ ਤੇਜ਼ ਕੀਤੇ ਜਾਣ ਤੇ ਵਿਚਾਰ ਵਟਾਂਦਰਾ ਕੀਤਾ ਗਿਆ।

ਇਸ ਮੌਕੇ ਵੱਖ-ਵੱਖ ਤਰਕਸ਼ੀਲ ਸੰਸਥਾਵਾਂ ਦੇ ਆਗੂਆਂ ਨੇ ਸਿਖਲਾਈ ਵਰਕਸ਼ਾਪ ਦਾ ਵਿਸ਼ਲੇਸ਼ਣ ਕਰਦਿਆਂ ਕਿਹਾ ਕਿ ਵਿਗਿਆਨਕ ਚੇਤਨਾ ਅਤੇ ਲੋਕ ਪੱਖੀ ਸਮਾਜਿਕ ਅਤੇ ਸਭਿਆਚਾਰਕ ਤਬਦੀਲੀ ਦੇ ਖੇਤਰ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਅਤੇ ਤਰਕਸ਼ੀਲ ਸਾਹਿਤ ਵੈਨ ਸਮੇਤ ਸਮੇਂ-ਸਮੇਂ ਤੇ ਕੀਤੇ ਜਾਂਦੇ ਵਿਸ਼ੇਸ਼ ਕਾਰਜਾਂ ਅਤੇ ਪ੍ਰੋਗਰਾਮਾਂ ਦੀ ਵਿਉਂਤਬੰਦੀ ਅਤੇ ਤਜਰਬੇ ਤੋਂ ਉਨ੍ਹਾਂ ਨੂੰ ਬਹੁਤ ਕੁੱਝ ਸਿੱਖਣ ਨੂੰ ਮਿਲਿਆ ਹੈ ਜਿਸਨੂੰ ਉਹ ਆਪਣੇ ਸੂਬਿਆਂ ਵਿੱਚ ਵੀ ਲਾਗੂ ਕਰਨ ਦੇ ਉਪਰਾਲੇ ਕਰਨਗੇ।

ਵਰਕਸ਼ਾਪ ਦੇ ਆਖਰੀ ਸੈਸ਼ਨ ਵਿੱਚ ਸਮੂਹ ਸੰਸਥਾਵਾਂ ਦੇ ਆਗੂਆਂ ਵੱਲੋਂ ਤਰਕਸ਼ੀਲ ਸਾਹਿਤ, ਮੈਗਜ਼ੀਨ ਅਤੇ ਸੋਸ਼ਲ ਮੀਡੀਆ ਸਮੇਤ ਹੋਰਨਾਂ ਖੇਤਰਾਂ ਵਿੱਚ ਆਪਸੀ ਤਾਲਮੇਲ ਅਤੇ ਰਣਨੀਤੀ ਹੋਰ ਮਜ਼ਬੂਤ ਕਰਨ ਲਈ ਇਕ ਸਾਂਝੀ ਤਾਲਮੇਲ ਕਮੇਟੀ ਦਾ ਗਠਨ ਕੀਤਾ ਗਿਆ ਜਿਸ ਵਿੱਚ ਨੌਜਵਾਨ ਭਾਰਤ ਸਭਾ ਦਿੱਲੀ ਦੇ ਅਮਿਤ ਬੇਰਾਂ, ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਫਰਿਆਦ ਸਿੰਘ, ਤਰਕਸ਼ੀਲ ਸੁਸਾਇਟੀ ਭਾਰਤ ਦੇ ਰਾਜਾ ਰਾਮ ਹੰਡਿਆਇਆ, ਮਾਨਵਤਾਵਾਦੀ ਐਸੋਸੀਏਸ਼ਨ ਚੰਡੀਗੜ੍ਹ ਦੇ ਦੀਪਕ ਕਨੌਜੀਆ, ਤਰਕਸ਼ੀਲ ਸੋਸਾਇਟੀ ਪੰਜਾਬ ਦੇ ਅਜਾਇਬ ਜਲਾਲਆਣਾ, ਸਾਇੰਸ ਫ਼ਾਰ ਸੁਸਾਇਟੀ ਝਾਰਖੰਡ ਦੇ ਵਿਕਾਸ ਕੁਮਾਰ, ਤਰਕਸ਼ੀਲ ਸੁਸਾਇਟੀ ਰਾਜਸਥਾਨ ਦੇ ਰਾਮ ਮੂਰਤੀ, ਸਾਇੰਸ ਫਾਰ ਸੁਸਾਇਟੀ ਉਤਰਾਖੰਡ ਦੇ ਗਿਰੀਸ਼ ਚੰਦਰ, ਗਿਆਨ ਵਿਗਿਆਨ ਸੰਮਤੀ ਹਰਿਆਣਾ ਦੇ ਸੁਰੇਸ਼ ਕੁਮਾਰ, ਭਾਰਤੀ ਨਾਗਰਿਕ ਸਮਾਜਿਕ ਬਲ ਰਾਜਸਥਾਨ ਦੇ ਜਗਦੀਸ਼ ਪ੍ਰਸ਼ਾਦ, ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਬਲਵਾਨ ਸਿੰਘ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਸਵੰਤ ਮੁਹਾਲੀ ਨੂੰ ਪੂਰਨ ਸਹਿਮਤੀ ਨਾਲ ਨਾਮਜ਼ਦ ਕੀਤਾ ਗਿਆ।

ਵੱਖ-ਵੱਖ ਸੈਸ਼ਨਾਂ ਦੌਰਾਨ ਹੋਏ ਵਿਚਾਰ ਵਟਾਂਦਰੇ ਵਿੱਚ ਤਰਕਸ਼ੀਲ ਸੰਸਥਾਵਾਂ ਦੇ ਡੈਲੀਗੇਟ ਫਰਿਆਦ ਸਿੰਘ, ਅਨੁਪਮ, ਹੇਮ ਰਾਜ ਸਟੈਨੋ, ਰਾਮ ਮੂਰਤੀ, ਗਿਰੀਸ਼ ਚੰਦਰ, ਸੁਭਾਸ਼ ਤਿਤਰਮ, ਪਰੀਜਾਤ, ਗੁਰਪ੍ਰੀਤ ਸ਼ਹਿਣਾ, ਰਾਜੇਸ਼ ਪੇਗਾ, ਪ੍ਰਿੰਸੀਪਲ ਹਰਿੰਦਰ ਕੌਰ, ਸੁਰੇਸ਼ ਕੁਮਾਰ, ਵਿਕਾਸ, ਪ੍ਰਸ਼ਾਂਤ, ਸਮਰੱਥ, ਰਾਮ ਸਵਰਨ ਲੱਖੇਵਾਲੀ, ਸੁਮੀਤ ਅੰਮ੍ਰਿਤਸਰ, ਮਨੋਜ਼ ਮਲਿਕ, ਅਭਿਨਵ ਜੰਮੂ, ਵੀਰ ਸਿੰਘ, ਰਾਜੇਸ਼ ਅਕਲੀਆ, ਮਦਨ ਸਿੰਘ, ਜੋਗਿੰਦਰ ਕੁੱਲੇਵਾਲ, ਸੰਦੀਪ ਧਾਰੀਵਾਲ ਭੋਜਾ, ਭੁਪਿੰਦਰ ਸਿੰਘ, ਵਿਕਰਮ ਸਿੰਘ, ਮੈਡਮ ਮੰਜੂ ਸਵਾਮੀ, ਮੰਜੂ ਹਨੂੰਮਾਨਗੜ੍ਹ, ਵਿਕਾਸ, ਬਲਵਾਨ ਸਿੰਘ, ਚਾਂਦੀ ਰਾਮ, ਰਾਜਾ ਰਾਮ ਹੰਡਿਆਇਆ, ਸੰਦੀਪ ਕੁਮਾਰ ਤੋ ਇਲਾਵਾ ਤਰਕਸ਼ੀਲ ਸੁਸਾਇਟੀ ਦੇ ਆਗੂ ਅਜਾਇਬ ਜਲਾਲਆਣਾ, ਹਰਚੰਦ ਭਿੰਡਰ, ਰਾਮ ਕੁਮਾਰ ਪਟਿਆਲਾ, ਸਤਪਾਲ ਸਲੋਹ ਨਵਾਂ ਸ਼ਹਿਰ, ਡਾ. ਮਜ਼ੀਦ ਆਜ਼ਾਦ, ਗਗਨ ਰਾਮਪੁਰਾ, ਜਗਦੇਵ ਰਾਮਪੁਰਾ, ਮੋਹਨ ਬਡਲਾ, ਕਰਤਾਰ ਸਿੰਘ ਜਗਰਾਓਂ ਆਦਿ ਨੇ ਭਾਗ ਲਿਆ।

**ਬਾਕੀ ਪੰਨਾ 51 'ਤੇ**

ਵਿਸ਼ੇਸ਼ ਰਿਪੋਰਟ

# ਛੇਵੀਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦਾ ਸੂਬਾਈ ਸਨਮਾਨ ਸਮਾਗਮ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਛੇਵੀ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਸੂਬਾਈ ਪੱਧਰ ’ਤੇ ਅਹਿਮ ਸਥਾਨ ਹਾਸਿਲ ਕਰਨ ਵਾਲੇ 30 ਵਿਦਿਆਰਥੀਆਂ ਦਾ ਸਨਮਾਨ ਕਰਨ ਲਈ ਇੱਕ ਵਿਸ਼ੇਸ਼ ਅਤੇ ਪ੍ਰਭਾਵਸ਼ਾਲੀ ਸੂਬਾਈ ਸਨਮਾਨ ਸਮਾਗਮ 22 ਦਸੰਬਰ ਨੂੰ ਤਰਕਸ਼ੀਲ ਭਵਨ, ਬਰਨਾਲਾ ਵਿਖੇ ਕੀਤਾ ਗਿਆ ਜਿਸ ਵਿਚ ਪੰਜਾਬ ਦੇ ਵੱਖ-ਵੱਖ ਅਧਿਆਪਕਾਂ ਨੇ ਸ਼ਮੂਲੀਅਤ ਕੀਤੀ।

ਪ੍ਰੋਗਰਾਮ ਦੀ ਸ਼ੁਰੂਆਤ ਮੌਕੇ ਸੂਬਾਈ ਆਗੂ ਰਾਮ ਸਵਰਨ ਲੱਖੇਵਾਲੀ ਨੇ ਸਟੇਜ ਦਾ ਸੰਚਾਲਨ ਕਰਦਿਆਂ ਜਿੱਥੇ ਆਏ ਹੋਏ ਸਮੂਹ ਸਰੋਤਿਆਂ ਨੂੰ ਜੀ ਆਇਆ ਕਿਹਾ ਉਥੇ ਹੀ ਜੇਤੂ ਵਿਦਿਆਰਥੀਆਂ ਨੂੰ ਚੇਤਨਾ ਪ੍ਰੀਖਿਆ ਸੰਬੰਧੀ ਆਪਣੇ ਵਿਚਾਰ ਪ੍ਰਗਟ ਕਰਨ ਦਾ ਸੱਦਾ ਵੀ ਦਿੱਤਾ। ਇਸ ਮੌਕੇ ਮੋਹਰੀ ਸਥਾਨ ਹਾਸਿਲ ਕਰਨ ਵਾਲੇ ਕੁੱਝ ਵਿਦਿਆਰਥੀਆਂ ਸ਼ਗੁਨਪ੍ਰੀਤ ਕੌਰ, ਮਨਪ੍ਰੀਤ ਕੌਰ, ਅਰਜੁਨ, ਕਿਰਨ, ਰਿਤਿਕਾ ਠਾਕੁਰ, ਜਸਪ੍ਰੀਤ ਸਿੰਘ, ਸਿਦਕਪ੍ਰੀਤ ਕੌਰ, ਜਤਿਨਪ੍ਰੀਤ ਸਿੰਘ, ਐਸ਼ਦੀਪ ਸਿੰਘ, ਗੁਰਨੂਰ ਕੌਰ, ਮਨਪ੍ਰੀਤ ਕੌਰ ਛਾਜਲੀ, ਉਤਮਪ੍ਰੀਤ ਕੌਰ ਆਦਿ ਨੇ ਚੇਤਨਾ ਪ੍ਰੀਖਿਆ ਬਾਰੇ ਆਪਣੇ ਨਿੱਜੀ ਤਜਰਬੇ ਸਾਂਝੇ ਕਰਦਿਆਂ ਕਿਹਾ ਕਿ ਪ੍ਰੀਖਿਆ ਸਿਲੇਬਸ ਦੀ ਕਿਤਾਬ ਦਾ ਅਧਿਐਨ ਕਰਕੇ ਉਨ੍ਹਾਂ ਨੂੰ ਤਰਕਸ਼ੀਲ ਦ੍ਰਿਸ਼ਟੀਕੋਣ ਰਾਹੀਂ ਭੂਤ ਪ੍ਰੇਤ, ਜਾਦੂ, ਟੂਣੇ, ਜੋਤਿਸ਼, ਰਾਸ਼ੀ ਫਲ, ਕਾਲੇ ਇਲਮ, ਸਵਰਗ ਨਰਕ, ਪੁਨਰ ਜਨਮ, ਆਤਮਾ-ਪ੍ਰਮਾਤਮਾ, ਰੂੜੀਵਾਦੀ ਧਾਰਮਿਕ ਰਸਮਾਂ ਆਦਿ ਦੇ ਵਹਿਮਾਂ ਭਰਮਾਂ, ਅੰਧ-ਵਿਸ਼ਵਾਸ਼ਾਂ, ਅਖੌਤੀ ਚਮਤਕਾਰਾਂ ਅਤੇ ਸਮਾਜਿਕ ਬੁਰਾਈਆਂ ਨੂੰ ਆਪਣੇ ਦਿਲੋਂ ਦਿਮਾਗ ’ਚੋਂ ਹਮੇਸ਼ਾ ਲਈ ਮਿਟਾਉਣ ਅਤੇ ਸਮਾਜ ਵਿਚਲੇ ਧਾਰਮਿਕ ਤੇ ਜਾਤ ਪਾਤੀ ਵਿਤਕਰਿਆਂ ਅਤੇ ਨਾ ਬਰਾਬਰੀਆਂ ਖਿਲਾਫ਼ ਉੱਠਣ ਦੀ ਵਿਗਿਆਨਕ ਚੇਤਨਾ ਪ੍ਰਾਪਤੀ ਹੋਈ ਹੈ। ਵਿਦਿਆਰਥੀਆਂ ਵੱਲੋਂ ਬੜੇ ਹੀ ਦਿਲਚਸਪ ਅੰਦਾਜ਼ ਅਤੇ ਬੇਬਾਕੀ ਨਾਲ ਪੇਸ਼ ਕੀਤੇ ਗਏ ਅਜਿਹੇ ਵਿਗਿਆਨਕ ਵਿਚਾਰ ਇਸ ਸਮਾਗਮ ਦਾ ਸਿਖਰ ਹੋ ਨਿਬੜਿਆ। ਇਸ ਸਨਮਾਨ ਸਮਾਗਮ ਦੇ ਮੁੱਖ ਬੁਲਾਰੇ ਉੱਘੇ ਸਾਹਿਤਕਾਰ ਅਤੇ ਚਿੰਤਕ ਹਰਵਿੰਦਰ ਭੰਡਾਲ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਸਿਰਫ਼ ਵਿਗਿਆਨਕ ਚੇਤਨਾ ਹੀ ਦੁਨੀਆਂ ਵਿੱਚ ਹੁਣ ਤੱਕ ਦੇ ਵਿਕਾਸ ਦਾ ਮੁੱਖ ਆਧਾਰ ਹੈ ਪਰ ਆਜ਼ਾਦੀ ਤੋਂ ਬਾਅਦ ਸਾਡੇ ਮੁਲਕ ਦੀਆਂ ਸੱਤਾਧਾਰੀ ਜਮਾਤਾਂ ਨੇ ਸਿੱਖਿਆ ਨੀਤੀ ਵਿੱਚ ਵਿਗਿਆਨਕ ਚੇਤਨਾ ਵਿਕਸਤ ਕਰਨ ਦੀ ਥਾਂ ਅੰਧ ਵਿਸ਼ਵਾਸੀ, ਰੂੜੀਵਾਦੀ ਅਤੇ ਮਿਥਿਹਾਸਕ ਪਾਠਕ੍ਰਮ ਸ਼ਾਮਿਲ ਕਰਕੇ ਵਿਦਿਆਰਥੀਆਂ ਨੂੰ ਵਿਗਿਆਨਕ ਨਜ਼ਰੀਆ ਅਪਨਾਉਣ ਤੋਂ ਵਾਂਝਿਆਂ ਕੀਤਾ ਹੈ ਜਿਸ ਕਰਕੇ ਵਿਦਿਆਰਥੀ, ਨੌਜਵਾਨ ਅਤੇ ਆਮ ਲੋਕ, ਚਿੰਤਨ ਅਤੇ ਵਿਗਿਆਨਕ ਸਾਹਿਤ ਤੋਂ ਟੁੱਟ ਰਹੇ ਹਨ। ਇਸਦੇ ਮੁਕਾਬਲੇ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਪਿਛਲੇ ਚਾਰ ਦਹਾਕਿਆਂ ਤੋਂ ਆਪਣੀ ਸੀਮਤ ਸਾਧਨਾਂ ਦੇ ਬਾਵਜੂਦ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਫੁੱਲਿਤ ਕਰਨ ਲਈ ਲਗਾਤਾਰ ਵੱਡੇ ਉਪਰਾਲੇ ਕਰਦੀ ਆ ਰਹੀ ਹੈ। ਉਨ੍ਹਾਂ ਨੇ ਵਿਦਿਆਰਥੀਆਂ ਨੂੰ ਤਰਕਸ਼ੀਲ ਦ੍ਰਿਸ਼ਟੀਕੋਣ ਵਿਕਸਤ ਕਰਨ ਲਈ ਆਪਣੇ ਅਧਿਆਪਕਾਂ ਅਤੇ ਮਾਪਿਆਂ ਨੂੰ ਸਵਾਲ ਕਰਨ ਦੀ ਮਾਨਸਿਕਤਾ ਅਪਣਾਉਣ ਲਈ ਪ੍ਰੇਰਿਤ ਕੀਤਾ। ਇਸ ਤੋਂ ਪਹਿਲਾਂ ਸੂਬਾਈ ਆਗੂ ਰਾਜਪਾਲ ਸਿੰਘ ਨੇ ਮੁੱਖ ਬੁਲਾਰੇ ਨਾਲ ਜਾਣ ਪਛਾਣ ਕਰਵਾਉਂਦਿਆਂ ਉਨ੍ਹਾਂ ਦੀਆਂ ਸਾਹਿਤਕ ਅਤੇ ਜਥੇਬੰਦਕ ਪ੍ਰਾਪਤੀਆਂ ਬਾਰੇ ਚਾਨਣਾ ਪਾਇਆ।

ਇਸ ਮੌਕੇ ਸੂਬਾਈ ਪੱਧਰ ’ਤੇ ਛੇਵੀਂ ਤੋਂ ਤੇਰ੍ਹਵੀਂ ਜਮਾਤ ਵਿੱਚ ਅਹਿਮ ਸਥਾਨ ਹਾਸਿਲ ਕਰਨ ਵਾਲੇ ਮਿਡਲ ਅਤੇ ਸੈਕੰਡਰੀ ਗਰੁੱਪ ਦੇ 30 ਵਿਦਿਆਰਥੀਆਂ ਨੂੰ ਨਕਦ ਇਨਾਮ, ਤਰਕਸ਼ੀਲ ਕਿਤਾਬਾਂ ਅਤੇ ਸਨਮਾਨ ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਆਦਰਸ਼ ਪਬਲਿਕ ਸਕੂਲ ਸ਼ੁਤਰਾਣਾ ਦੇ ਪ੍ਰਿੰਸੀਪਲ ਜਤਿੰਦਰ ਸਿੰਘ ਨੇ ਵਿਦਿਆਰਥੀਆਂ ਚੇਤਨਾ ਪਰਖ ਪ੍ਰੀਖਿਆ ਵਿਚ ਅਵਲ ਆਉਣ ਵਾਲੇ ਆਪਣੇ ਵਿਦਿਆਰਥੀਆਂ ਨੂੰ ਕਰਵਾਈ ਗਈ ਤਿਆਰੀ ਅਤੇ ਉਨ੍ਹਾਂ ਦੀ ਸਖ਼ਤ ਮਿਹਨਤ ਬਾਰੇ ਅਹਿਮ ਨੁਕਤੇ ਸਾਂਝੇ ਕੀਤੇ। ਇਸ ਮੌਕੇ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਉੱਤਮ ਕਾਰਗੁਜਾਰੀ ਵਿਖਾਉਣ ਵਾਲੀਆਂ ਤਰਕਸ਼ੀਲ ਇਕਾਈਆਂ ਰੋਪੜ, ਸੰਗਰੂਰ, ਸ਼ਾਹਕੋਟ, ਬਠਿੰਡਾ, ਭਦੌੜ, ਮਾਨਸਾ, ਪਟਿਆਲਾ ਅਰਬਨ ਅਸਟੇਟ, ਗੁਰੂ ਹਰ ਸਹਾਇ, ਅਬੋਹਰ, ਰਾਮਪੁਰਾ ਫੂਲ, ਪਟਿਆਲਾ ਸ਼ਹਿਰ, ਫਗਵਾੜਾ, ਅੰਮ੍ਰਿਤਸਰ,

ਧਾਰੀਵਾਲ ਭੋਜਾ, ਗੜ੍ਹਸ਼ੰਕਰ, ਦਿੜ੍ਹਬਾ, ਮੁਕਤਸਰ-ਲੱਖੇਵਾਲੀ, ਮਲੇਰਕੋਟਲਾ, ਮੋਹਾਲੀ ਨੂੰ ਸਨਮਾਨਿਤ ਕੀਤਾ ਗਿਆ।

ਅਖੀਰ ਵਿੱਚ ਸੂਬਾਈ ਜੱਥੇਬੰਦਕ ਮੁਖੀ ਮਾਸਟਰ ਰਜਿੰਦਰ ਭਦੌੜ ਨੇ ਸਨਮਾਨ ਸਮਾਗਮ ਨੂੰ ਸਫਲ ਬਣਾਉਣ ਅਤੇ ਚੇਤਨਾ ਪ੍ਰੀਖਿਆ ਵਿੱਚ ਸਹਿਯੋਗ ਕਰਨ ਵਾਲੇ ਸਕੂਲ ਮੁਖੀਆ, ਪ੍ਰਬੰਧਕਾਂ, ਅਧਿਆਪਕਾਂ ਅਤੇ ਭਾਗ ਲੈਣ ਵਾਲੇ ਵਿਦਿਆਰਥੀਆਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਵੱਲੋਂ ਪਿਛਲੇ ਛੇ ਸਾਲਾਂ ਤੋਂ ਕਰਵਾਈ ਜਾ ਰਹੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਕਰਵਾਉਣ ਦੇ ਮਕਸਦ ਅਤੇ ਵਿਗਿਆਨਕ ਚੇਤਨਾ ਦੇ ਪ੍ਰਚਾਰ ਪ੍ਰਸਾਰ ਲਈ ਕੀਤੇ ਜਾ ਰਹੇ ਲਗਾਤਾਰ ਯਤਨਾਂ ਬਾਰੇ ਵਿਸਥਾਰ ਵਿੱਚ ਦੱਸਿਆ। ਉਨ੍ਹਾਂ ਕਿਹਾ ਕਿ ਇਹ ਕੋਈ ਮੁਕਾਬਲਾ ਪ੍ਰੀਖਿਆ ਨਹੀਂ ਬਲਕਿ ਤਰਕਸ਼ੀਲ ਸਾਹਿਤ ਰਾਹੀਂ ਵਿਦਿਆਰਥੀਆਂ ਨੂੰ ਸਹੀ ਜਾਣਕਾਰੀ ਅਤੇ ਗਿਆਨ ਵਿੱਚ ਵਾਧਾ ਕਰਕੇ ਉਨ੍ਹਾਂ ਵਿੱਚ ਵਿਗਿਆਨਕ ਸੋਚ, ਸਵੈ ਵਿਸ਼ਵਾਸ ਅਤੇ ਆਪਣੇ ਜਮਹੂਰੀ ਹੱਕਾਂ ਲਈ ਸੰਘਰਸ਼ ਕਰਨ ਦੀ ਭਾਵਨਾ ਵਿਕਸਤ ਕਰਨ ਦੇ ਇਲਾਵਾ ਉਨ੍ਹਾਂ ਨੂੰ ਦੇਸ਼ ਦੇ ਅਸਲ ਨਾਇਕਾਂ, ਵਿਗਿਆਨੀਆਂ, ਚਿੰਤਕਾਂ ਅਤੇ ਇਨਕਲਾਬੀ ਸ਼ਹੀਦਾਂ ਦੇ ਰੂ-ਬ-ਰੂ ਕਰਵਾਉਣ ਲਈ ਵਿਗਿਆਨਕ ਚੇਤਨਾ ਦਾ ਇਕ ਮੰਚ ਹੈ ਜਿਸ ਦਾ ਦਾਇਰਾ ਹਰ ਸਾਲ ਵਿਸ਼ਾਲ ਹੋ ਰਿਹਾ ਹੈ।

ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸੂਬਾਈ ਆਗੂਆਂ ਰਾਮ ਸਵਰਨ ਲੱਖੇਵਾਲੀ ਅਤੇ ਜਸਵਿੰਦਰ ਫਗਵਾੜਾ ਵੱਲੋਂ ਸਾਂਝੇ ਤੌਰ ’ਤੇ ਬਾਖੂਬੀ ਨਿਭਾਈ ਗਈ। ਇਸ ਮੌਕੇ ਆਦਰਸ਼ ਪਬਲਿਕ ਸਕੂਲ ਸ਼ੁਤਰਾਣਾ ਦੇ ਵਿਦਿਆਰਥੀਆਂ ਵੱਲੋਂ ਸ਼ਹੀਦ ਭਗਤ ਸਿੰਘ ਸੰਬੰਧੀ ਇਕ ਨੁੱਕੜ ਨਾਟਕ ਪੇਸ਼ ਕੀਤਾ ਗਿਆ ਜਦ ਕਿ ਵਿਦਿਆਰਥੀਆਂ ਗੋਲੂ, ਸਰਿੰਕੀ ਰਾਣੀ ਅਤੇ ਖੁਸ਼ੀ ਨੇ ਇਨਕਲਾਬੀ ਕਵਿਤਾਵਾਂ ਦੀ ਪੇਸ਼ਕਾਰੀ ਕੀਤੀ। ਇਸ ਸਮਾਗਮ ਦੇ ਸਮੁੱਚੇ ਪ੍ਰਬੰਧ ਦੀ ਜ਼ਿੰਮੇਵਾਰੀ ਸੂਬਾ ਵਿੱਤ ਮੁਖੀ ਰਾਜੇਸ਼ ਅਕਲੀਆ ਅਤੇ ਬਿੰਦਰ ਧਨੌਲਾ ਵੱਲੋਂ ਬਾਖੂਬੀ ਨਿਭਾਈ ਗਈ।

ਇਸ ਮੌਕੇ ਸੂਬਾ ਆਗੂ ਹੇਮ ਰਾਜ ਸਟੈਨੋ, ਬਲਬੀਰ ਲੌਂਗੋਵਾਲ, ਜੋਗਿੰਦਰ ਕੁੱਲੇਵਾਲ, ਸਮੀਤ ਅੰਮ੍ਰਿਤਸਰ, ਅਜੀਤ ਪ੍ਰਦੇਸੀ, ਜਸਵੰਤ ਮੋਹਾਲੀ, ਗੁਰਪ੍ਰੀਤ ਸ਼ਹਿਣਾ, ਸੰਦੀਪ ਧਾਰੀਵਾਲ ਭੋਜਾਂ ਤੋਂ ਇਲਾਵਾ ਜ਼ੋਨ ਆਗੂ ਮਾਸਟਰ ਪਰਮਵੇਦ ਸੰਗਰੂਰ, ਸੁਰਜੀਤ ਟਿੱਬਾ ਜਲੰਧਰ, ਗੁਰਮੀਤ ਖਰੜ ਚੰਡੀਗੜ੍ਹ, ਜਸਵੰਤ ਜੀਰਖ ਲੁਧਿਆਣਾ, ਬਲਰਾਜ ਮੌੜ ਬਠਿੰਡਾ, ਪ੍ਰਵੀਨ ਜੰਡਵਾਲਾ ਫਾਜ਼ਿਲਕਾ, ਕੁਲਵੰਤ ਕੌਰ ਪਟਿਆਲਾ, ਸੁਖਵਿੰਦਰ ਬਾਗਪੁਰ, ਬੀਰਬਲ ਭਦੌੜ, ਅਵਤਾਰ ਗੋਂਦਾਰਾ, ਬਲਵਿੰਦਰ ਬਰਨਾਲਾ, ਦੀਪ ਦਿਲਬਰ, ਬੂਟਾ ਸਿੰਘ ਵਾਕਫ, ਸੋਹਣ ਸਿੰਘ ਮਾਝੀ, ਸ਼ਮਸ਼ੇਰ ਨੂਰਪੁਰ, ਅਸ਼ੋਕ ਕੁਮਾਰ ਰੋਪੜ, ਨਿਰਮਲ ਪਟਵਾਰੀ, ਜਸਵੰਤ ਜੱਸ ਫਰੀਦਕੋਟ, ਰਾਮ ਕੁਮਾਰ ਪਟਿਆਲਾ, ਚੰਨਣ ਵਾਂਦਰ, ਜਸਪਾਲ ਬਾਸਰਕੇ, ਪ੍ਰਿੰਸੀਪਲ ਮੇਲਾ ਰਾਮ, ਐਡਵੋਕੇਟ ਅਮਰਜੀਤ ਬਾਈ, ਜਿੰਦਰ ਬਾਗਪੁਰ, ਪਾਲ ਬਾਗਪੁਰ, ਕ੍ਰਿਸ਼ਨ ਕੁਮਾਰ ਅਧਿਆਪਕ, ਵੀਰਪਾਲ ਕੌਰ ਸ਼ਹਿਣਾ, ਹਰਪ੍ਰਕਾਸ਼ ਕੌਰ ਭਦੌੜ, ਦਮਨਜੀਤ ਕੌਰ, ਬਲਜਿੰਦਰ ਕੌਰ ਸ਼ਾਹਕੋਟ, ਕਮਲਜੀਤ ਕੌਰ ਕੁੱਲੇਵਾਲ, ਨਿਸ਼ਾ, ਮਨਜੀਤ ਘਣਗਸ, ਜਸਵੰਤ ਬੋਪਾਰਾਏ, ਜਰਨੈਲ ਸਿੰਘ, ਰਮੇਸ਼ ਜੈਨ, ਪਰਮਜੀਤ ਸਿੰਘ, ਮੋਹਨ ਬਡਲਾ, ਸੁਰਿੰਦਰ ਪਾਲ, ਕੁਲਦੀਪ ਨੈਣੇਵਾਲ, ਪ੍ਰੋ. ਮਨਜੀਤ ਮਲਸੀਆਂ, ਵਿਸ਼ਵਕਾਂਤ ਸੁਨਾਮ, ਬਿੱਟੂ ਰੂਪੇਵਾਲੀ, ਲਾਭ ਸਿੰਘ ਛਾਜਲੀ, ਹਾਕਮ ਸਿੰਘ, ਹਰਿੰਦਰ ਕੁਮਾਰ, ਗੁਰਮੇਲ ਭੂਟਾਲ, ਪ੍ਰੋ. ਅਵਤਾਰ ਦੀਪ, ਦਲਬੀਰ ਕਟਾਣੀ ਆਦਿ ਤਰਕਸ਼ੀਲ ਕਾਰਕੁਨ ਅਤੇ ਵੱਖ-ਵੱਖ ਸਕੂਲਾਂ ਦੇ ਅਧਿਆਪਕ ਵੀ ਸ਼ਾਮਿਲ ਹੋਏ। **-ਸੂਬਾਈ ਮੀਡੀਆ ਮੁਖੀ**

---

**ਪੰਨਾ 49 ਦਾ ਬਾਕੀ**

ਤਰਕਸ਼ੀਲ ਸੋਸਾਇਟੀ ਕੈਨੇਡਾ ਤੋਂ ਬਲਵਿੰਦਰ ਬਰਨਾਲਾ ਅਤੇ ਬੀਰਬਲ ਭਦੌੜ ਵਿਸ਼ੇਸ਼ ਤੌਰ ’ਤੇ ਸ਼ਾਮਿਲ ਹੋਏ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਜਥੇਬੰਦਕ ਮੁਖੀ ਮਾਸਟਰ ਰਾਜਿੰਦਰ ਭਦੌੜ ਨੇ ਆਏ ਹੋਏ ਡੈਲੀਗੇਟਾਂ ਦਾ ਧੰਨਵਾਦ ਕੀਤਾ। ਇਸ ਮੌਕੇ ਸਮੂਹ ਤਰਕਸ਼ੀਲ ਸੰਸਥਾਵਾਂ ਦੇ 70 ਤੋਂ ਵੱਧ ਡੈਲੀਗੇਟ ਸ਼ਾਮਿਲ ਹੋਏ। ਇਸ ਮੌਕੇ ਵੱਖ-ਵੱਖ ਤਰਕਸ਼ੀਲ ਸੰਸਥਾਵਾਂ ਵੱਲੋਂ ਆਪਣੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਵੀ ਲਗਾਈ ਗਈ। ਇਸ ਦੋ ਰੋਜ਼ਾ ਸਮਾਗਮ ਦੇ ਸਮੁੱਚੇ ਪ੍ਰਬੰਧਾਂ ਦੀ ਜ਼ਿੰਮੇਵਾਰੀ ਸੂਬਾਈ ਵਿੱਤ ਮੁਖੀ ਰਾਜੇਸ਼ ਅਕਲੀਆ ਅਤੇ ਬਿੰਦਰ ਧਨੌਲਾ ਨੇ ਬਾਖੂਬੀ ਨਿਭਾਈ ਜਦਕਿ ਰਜਿਸਟਰੇਸ਼ਨ ਦੀ ਜ਼ਿੰਮੇਵਾਰੀ ਬਰਨਾਲਾ ਇਕਾਈ ਦੇ ਆਗੂਆਂ ਭੀਮ ਰਾਜ, ਬੀਰਬਲ ਭਦੌੜ ਨੇ ਨਿਭਾਈ। ਸ਼ਾਮ ਦੇ ਆਖਰੀ ਸੈਸ਼ਨ ਦੀ ਸਮਾਪਤੀ ਉਪਰੰਤ ਸਮੂਹ ਤਰਕਸ਼ੀਲ ਸੰਸਥਾਵਾਂ ਦੇ ਡੈਲੀਗੇਟ ਆਪਣੇ ਸੂਬਿਆਂ ਵਿੱਚ ਤਰਕਸ਼ੀਲ ਲਹਿਰ ਨੂੰ ਹੋਰ ਵਿਸ਼ਾਲ ਕਰਨ ਦਾ ਅਹਿਦ ਲੈਂਦੇ ਹੋਏ ਆਪੋ ਆਪਣੀ ਮੰਜ਼ਿਲ ਵੱਲ ਰਵਾਨਾ ਹੋਏ।

(ਸੂਬਾਈ ਮੀਡੀਆ ਮੁਖੀ)

# ਪੰਜ ਰੋਜਾ ਅੰਮ੍ਰਿਤਸਰ ਪੁਸਤਕ ਮੇਲੇ ਵਿੱਚ ਤਰਕਸ਼ੀਲ ਸੁਸਾਇਟੀ ਦੀ ਸ਼ਮੂਲੀਅਤ

**- ਸੁਮੀਤ ਅੰਮ੍ਰਿਤਸਰ**

ਮਿਆਰੀ ਕਿਤਾਬਾਂ ਤੋਂ ਵਧੀਆਂ ਮਨੁੱਖ ਦਾ ਹੋਰ ਕੋਈ ਸਦੀਵੀ ਸਾਥੀ ਨਹੀਂ ਹੋ ਸਕਦਾ। ਮਿਆਰੀ ਪੁਸਤਕਾਂ ਜਿੱਥੇ ਸਾਡੇ ਵਿੱਚ ਸਿਆਣਪ, ਸੰਵੇਦਨਸ਼ੀਲਤਾ, ਸੰਵਾਦ, ਸਹਿਜਤਾ, ਸੰਜੀਦਗੀ, ਸਾਦਗੀ ਅਤੇ ਸਾਂਝੀਵਾਲਤਾ ਦੀ ਭਾਵਨਾ ਪੈਦਾ ਕਰਦੀਆਂ ਹਨ ਉੱਥੇ ਹੀ ਤਰਕਸ਼ੀਲ ਅਤੇ ਇਨਕਲਾਬੀ ਸਾਹਿਤ ਸਾਡੇ ਵਿਚ ਅੰਧ ਵਿਸ਼ਵਾਸ਼ਾਂ ਅਤੇ ਸਮਾਜਿਕ ਬੁਰਾਈਆਂ ਦੇ ਖ਼ਿਲਾਫ ਵਿਗਿਆਨਕ ਚੇਤਨਾ ਵਿਕਸਤ ਕਰਨ ਅਤੇ ਆਪਣੇ ਜਮਹੂਰੀ ਹੱਕਾਂ ਦੀ ਰਾਖੀ ਲਈ ਸੰਘਰਸ਼ ਕਰਨ ਲਈ ਪ੍ਰੇਰਿਤ ਕਰਦਾ ਹੈ ਜੋ ਕਿ ਮੌਜੂਦਾ ਸਮਿਆਂ ਦੀ ਬੇਹੱਦ ਲੋੜ ਵੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਅੰਮ੍ਰਿਤਸਰ ਇਕਾਈ ਵੱਲੋਂ ਮਾਝਾ ਜੋਨ ਅਤੇ ਸੂਬਾ ਕਮੇਟੀ ਪੰਜਾਬ ਦੇ ਸਹਿਯੋਗ ਨਾਲ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ 19 ਤੋਂ 23 ਨਵੰਬਰ ਤਕ ਚਲੇ ਸਾਹਿਤ ਉਤਸਵ ਅਤੇ ਪੁਸਤਕ ਮੇਲੇ ਵਿੱਚ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਲਗਾਈ ਗਈ ਜਿਸ ਵਿੱਚ ਵੱਡੀ ਗਿਣਤੀ ਚੇਤਨ ਪਾਠਕਾਂ ਅਤੇ ਵਿਦਿਆਰਥੀਆਂ ਨਾਲ ਗੱਲਬਾਤ ਕਰਨ ਦਾ ਮੌਕਾ ਮਿਲਿਆ।

ਪੁਸਤਕ ਮੇਲੇ ਵਿੱਚ ਤਰਕਸ਼ੀਲ ਸੁਸਾਇਟੀ ਦੇ ਸਟਾਲ ਉੱਤੇ ਪਹੁੰਚੇ ਵੱਡੀ ਗਿਣਤੀ ਚੇਤਨ ਵਿਦਿਆਰਥੀ, ਆਮ ਲੋਕਾਂ ਅਤੇ ਪਾਠਕਾਂ ਵੱਲੋਂ ਵਿਗਿਆਨਕ ਦ੍ਰਿਸ਼ਟੀਕੋਣ, ਅੰਧ ਵਿਸ਼ਵਾਸਾਂ, ਵਹਿਮਾਂ ਭਰਮਾਂ, ਰੂੜੀਵਾਦੀ ਰਵਾਇਤਾਂ, ਮਾਨਸਿਕ ਰੋਗਾਂ, ਜੋਤਿਸ਼, ਰਾਸ਼ੀਫਲ, ਮਰਨ ਉਪਰੰਤ ਸਰੀਰ ਪ੍ਰਦਾਨ, ਅੰਗ ਪ੍ਰਦਾਨ, ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ, ਤਰਕਸ਼ੀਲ ਲਹਿਰ ਦੀ ਸਾਰਥਿਕਤਾ, ਸ਼ਹੀਦ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਗ਼ਦਰੀ ਬਾਬਿਆਂ, ਆਰ.ਐੱਸ.ਐੱਸ. ਦਾ ਆਜ਼ਾਦੀ ਸੰਗਰਾਮ ਵਿਰੋਧੀ ਇਤਿਹਾਸ ਆਦਿ ਵੱਖ-ਵੱਖ ਵਿਸ਼ਿਆਂ ਸਬੰਧੀ ਤਰਕਸ਼ੀਲ ਸਾਹਿਤ ਖਰੀਦਣ ਅਤੇ ਤਰਕਸ਼ੀਲ ਸੁਸਾਇਟੀ ਨਾਲ ਜੁੜਨ ਵਿਚ ਗਹਿਰੀ ਦਿਲਚਸਪੀ ਵਿਖਾਈ ਗਈ।

ਇਸ ਮੌਕੇ ਜਿੱਥੇ ਸੁਸਾਇਟੀ ਦੇ ਸੂਬਾਈ ਆਗੂ ਰਾਮ ਸਵਰਨ ਲੱਖੇਵਾਲੀ ਅਤੇ ਖ਼ਾਸ ਕਰਕੇ ਭਦੌੜ ਤੋਂ ਸਾਥੀ ਜਸਵੰਤ ਬੋਪਾਰਾਏ ਨੇ ਤਿੰਨ ਦਿਨ ਵਿਸ਼ੇਸ਼ ਤੌਰ 'ਤੇ ਆਪਣੀਆਂ ਸੇਵਾਵਾਂ ਦੇਣ ਦੀ ਜ਼ਿੰਮੇਵਾਰੀ ਨਿਭਾਈ ਉੱਥੇ ਹੀ ਸਥਾਨਕ ਪੱਧਰ 'ਤੇ ਸੂਬਾਈ ਆਗੂ ਸੁਮੀਤ ਅੰਮ੍ਰਿਤਸਰ ਅਤੇ ਅੰਮ੍ਰਿਤਸਰ ਇਕਾਈ ਦੇ ਆਗੂਆਂ ਜਸਪਾਲ ਬਾਸਰਕੇ, ਐਡਵੋਕੇਟ ਅਮਰਜੀਤ ਬਾਈ, ਅਨਮੋਲ ਸਿੰਘ, ਬਲਦੇਵ ਰਾਜ ਵੇਰਕਾ, ਰਾਜ ਕੁਮਾਰ ਵੇਰਕਾ, ਦਮਨਦੀਤ ਕੌਰ, ਸੁਖਮੀਤ ਸਿੰਘ, ਰਮੇਸ਼ ਜੈਨ, ਹਰਜਿੰਦਰ ਜਲਾਲਪੁਰ, ਨਵਰੀਤ ਅਤੇ ਨਵਜੀਤ ਨੇ ਪੰਜ ਦਿਨ ਰੋਜ਼ਾਨਾ ਦੀ ਜ਼ਿੰਮੇਵਾਰੀ ਨਿਭਾ ਕੇ ਸਮਰਪਣ ਭਾਵਨਾ ਦਾ ਸਬੂਤ ਦਿੱਤਾ।

ਇਸ ਤੋਂ ਇਲਾਵਾ ਸੂਬਾਈ ਆਗੂ ਸੰਦੀਪ ਧਾਰੀਵਾਲ ਭੋਜਾਂ, ਜੋਨ ਆਗੂ ਮੁਖਤਿਆਰ ਗੋਪਾਲਪੁਰ, ਰਣਜੀਤ ਗੱਗੋਮਾਹਲ, ਪਰਮਜੀਤ ਸਿੰਘ, ਬੇਟੀ ਵਿਸ਼ਵਪ੍ਰੀਤ, ਨਰਿੰਦਰ ਸ਼ੇਖ ਚਕ ਤਰਨਤਾਰਨ, ਮਾਸਟਰ ਸੁਰਜੀਤ ਸਿੰਘ ਖਿਲਚੀਆਂ ਆਦਿ ਨੇ ਵੀ ਵੱਖ-ਵੱਖ ਦਿਨਾਂ ਵਿੱਚ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾਈ। ਜਲੰਧਰ ਜੋਨ ਦੇ ਜੱਥੇਬੰਦਕ ਮੁਖੀ ਸੁਰਜੀਤ ਟਿੱਬਾ ਨੇ ਪੁਸਤਕ ਮੇਲੇ ਤੋਂ ਇੱਕ ਦਿਨ ਪਹਿਲਾਂ ਤਰਕਸ਼ੀਲ ਸਾਹਿਤ ਵੈਨ ਅੰਮ੍ਰਿਤਸਰ ਪਹੁੰਚਾਉਣ ਵਿੱਚ ਭਰਪੂਰ ਸਹਿਯੋਗ ਦਿੱਤਾ। ਇਸ ਤੋਂ ਇਲਾਵਾ ਸਮਰਾਲਾ ਤੋਂ ਤਰਕਸ਼ੀਲ ਸਾਥੀਆਂ ਦੀਪ ਦਿਲਬਰ, ਨਵਾਂ ਸ਼ਹਿਰ ਤੋਂ ਜਸਵੀਰ ਬੇਗ਼ਮਪੁਰੀ ਅਤੇ ਸੁਖਰਾਜ ਨੇ ਵੀ ਆਪਣੇ ਬੁੱਕ ਸਟਾਲਾਂ ਤੋਂ ਤਰਕਸ਼ੀਲ ਸੁਸਾਇਟੀ ਅਤੇ ਤਰਕਸ਼ੀਲ ਸਾਹਿਤ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ।

ਮੌਜੂਦਾ ਸਮਿਆਂ ਵਿੱਚ ਜਦ ਕਿ ਮੋਬਾਇਲ ਦੀ ਵਰਤੋਂ ਕਰਕੇ ਵੱਡੀ ਗਿਣਤੀ ਲੋਕ ਕਿਤਾਬਾਂ ਤੋਂ ਦੂਰ ਜਾ ਰਹੇ ਹਨ ਤਾਂ ਵਿਦਿਅਕ ਅਦਾਰਿਆਂ ਵੱਲੋਂ ਅਜਿਹੇ ਪੁਸਤਕ ਮੇਲੇ ਲਗਾਉਣੇ ਅਤੇ ਵੱਡੀ ਗਿਣਤੀ ਪਾਠਕਾਂ ਵੱਲੋਂ ਆਪਣੀ ਮਾਂ ਬੋਲੀ ਪੰਜਾਬੀ ਵਿੱਚ ਤਰਕਸ਼ੀਲ ਸਾਹਿਤ ਸਮੇਤ ਹੋਰ ਮਿਆਰੀ ਕਿਤਾਬਾਂ ਖਰੀਦਣ ਪ੍ਰਤੀ ਗਹਿਰੀ ਦਿਲਚਸਪੀ ਵਿਖਾਉਣੀ ਸਮਾਜਿਕ ਤਬਦੀਲੀ ਲਈ ਬੜਾ ਹੀ ਪੱਖੀ ਰੁਝਾਨ ਹੈ। ਇਸ ਵਾਰ ਪੁਸਤਕ ਮੇਲੇ ਦੇ ਪ੍ਰਬੰਧਕਾਂ ਵੱਲੋਂ ਖਾਣ ਪੀਣ, ਸਜਾਵਟ ਅਤੇ ਵਪਾਰਕ ਸਟਾਲਾਂ ਦੀ ਬੁਕਿੰਗ ਅਤੇ ਗਿਣਤੀ ਉੱਤੇ ਜ਼ਿਆਦਾ ਜ਼ੋਰ ਦਿੱਤਾ ਗਿਆ ਜਦਕਿ ਪੁਸਤਕ ਸਟਾਲਾਂ ਦੀ ਜਗ੍ਹਾ ਪਿਛਲੇ ਸਾਲ ਨਾਲੋਂ ਬੇਹੱਦ ਘਟ ਹੋਣ ਕਰਕੇ ਪਾਠਕਾਂ ਨੂੰ ਕਾਫ਼ੀ ਦਿੱਕਤਾ ਦਾ ਸਾਹਮਣਾ ਕਰਨਾ ਪਿਆ। ਇਸਦੇ ਇਲਾਵਾ ਕੋਈ ਛੁੱਟੀ ਦਾ ਦਿਨ ਨਾ ਹੋਣ ਕਰਕੇ ਵੀ ਮੁਲਾਜ਼ਮ ਵਰਗ ਦੇ ਪਾਠਕ ਇਸ ਵਿੱਚ ਸ਼ਾਮਿਲ ਨਹੀਂ ਹੋ ਸਕੇ ਜਿਸ ਵਿੱਚ ਸਮੂਹ ਪੁਸਤਕ ਵਿਕਰੇਤਾਵਾਂ ਅਤੇ ਪ੍ਰਕਾਸ਼ਕਾਂ ਵੱਲੋਂ ਪ੍ਰਬੰਧਕਾਂ ਕੋਲ ਇਤਰਾਜ਼ ਵੀ ਪ੍ਰਗਟ ਕੀਤਾ ਗਿਆ।

**- ਸੁਮੀਤ ਅੰਮ੍ਰਿਤਸਰ**

# ਪੇਸ਼ਕਦਮੀਆਂ

**ਤਰਕਸ਼ੀਲ ਸੁਸਾਇਟੀ ਕਨੇਡਾ : ਸੈਮੀਨਾਰ** : 10 ਨਵੰਬਰ ਨੂੰ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸ਼ਹੀਦੀ ਦਿਵਸ ਨੂੰ ਸਮਰਪਤ 2250 ਬੋਵੇਰਡ ਡਰਾਈਵ ’ਤੇ ਸੈਮੀਨਾਰ ਕਰਵਾਇਆ ਗਿਆ ਜਿਸਦੇ ਮੁੱਖ ਬੁਲਾਰੇ ਸੁਸਾਇਟੀ ਦੇ ਕੌਮੀ ਮੀਤ ਪ੍ਰਧਾਨ ਤੇ ਕੌਮਾਂਤਰੀ ਇੰਚਾਰਜ ਬਲਵਿੰਦਰ ਬਰਨਾਲਾ ਸਨ। ਉਹਨਾਂ ਬੋਲਦਿਆਂ ਕਿਹਾ ਕਿ ਸ਼ਹੀਦ ਕਰਤਾਰ ਸਿੰਘ ਸਰਾਭਾ 16 ਸਾਲ ਦੀ ਉਮਰ ਵਿੱਚ ਕੈਮੀਕਲ ਵਿਗਿਆਨ ਦੀ ਪੜ੍ਹਾਈ ਲਈ ਸਾਨਫਰਾਂਸਿਸਕੋ ਅਮਰੀਕਾ ਦੀ ਬਰਕਲੇ ਯੂਨੀਵਰਸਿਟੀ ਵਿੱਚ ਦਾਖਲ ਹੋਏ ਅਤੇ ‘ਗ਼ਦਰ ਦੀ ਗੂੰਜ’ ਅਖਬਾਰ ਦੇ 18 ਸਾਲ ਦੀ ਉਮਰ ਵਿੱਚ ਸੰਪਾਦਕ ਬਣ ਗਏ। 19 ਸਾਲ ਦੀ ਉਮਰ ਵਿੱਚ ਲਾਹੌਰ ਦੀ ਅਦਾਲਤ ਵਿੱਚ ਬਗਾਵਤ ਦੇ ਕੇਸ ਵਿੱਚ ਫਾਂਸੀ ਲਾ ਦਿੱਤੇ ਗਏ। ਉਹਨਾਂ ਕਿਹਾ ਕਿ ਇਹ ਅਜੇ ਕਿਸ਼ੋਰ ਉਮਰ ਸੀ। ਤਿੰਨ ਸਾਲਾਂ ਵਿੱਚ ਕਰਤਾਰ ਸਿੰਘ ਸਰਾਭੇ ਦੀਆਂ ਵੱਡੀਆਂ ਪ੍ਰਾਪਤੀਆਂ ਹਨ। ਇਸੇ ਕਾਰਨ ਗ਼ਦਰ ਪਾਰਟੀ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਨੇ ਕਿਹਾ ਸੀ ਕਿ ਕੁਰਬਾਨੀ ਦੀ ਵਾਰੀ ਵਿੱਚ ਕਰਤਾਰ ਸਾਡੇ ਤੋਂ ਅੱਗੇ ਨਿਕਲ ਗਿਆ। ਸੁਸਾਇਟੀ ਦੇ ਓਨਟਾਰੀਉ ਦੇ ਮੀਤ ਪ੍ਰਧਾਨ ਅਤੇ ਕੌਮੀ ਕਾਰਜਕਾਰੀ ਮੈਂਬਰ ਬਲਰਾਜ ਸੋਕਰ ਨੇ ਗ਼ਦਰੀਆਂ ਦੀ ਧਰਮ ਨਿਰਪੇਖਤਾ ’ਤੇ ਗੱਲ ਕਰਦਿਆਂ ਕਿਹਾ ਕਿ ਗ਼ਦਰੀਆਂ ਨੇ ਆਪਣੀ ਰਾਜਨੀਤੀ ਨੂੰ ਕਿਸੇ ਵੀ ਧਰਮ ਤੋਂ ਪ੍ਰਭਾਵਿਤ ਨਹੀਂ ਹੋਣ ਦਿੱਤਾ। ਐਡਵੋਕੇਟ ਗੁਰਬਿੰਦਰ ਸਿੰਘ ਬਾਹੀਆ ਮਾਨਸਾ ਵੱਲੋਂ ਸੁਰਜੀਤ ਪਾਤਰ ਦੀ ਕਵਿਤਾ ‘ਚੁੱਪ ਰਿਹਾ ਤਾਂ ਸਮ੍ਹਾਂਦਾਨ ਕੀ ਕਹਿਣਗੇ’ ਬਾਖ਼ੂਬੀ ਪੇਸ਼ ਕੀਤੀ ਗਈ। ਇਸ ਸਮਾਗਮ ਨੂੰ ਲੈਕਚਰਾਰ ਗੁਰਮੀਤ ਸਿੰਘ ਸੁਖਪੁਰ (ਬਰਨਾਲਾ), ਕੁਲਦੀਪ ਬੋਪਾਰਾਏ, ਅਮਨ ਸ਼ਰਮਾ ਰਾਮਪੁਰਾ ਫੂਲ ਨੇ ਵੀ ਸੰਬੋਧਤ ਕੀਤਾ। ਹਾਲ ਸਰੋਤਿਆਂ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਸੀ। ਸਟੇਜ ਦੀ ਭੂਮਿਕਾ ਹਰਬੰਸ ਮੱਲੀ ਵੱਲੋਂ ਬਹੁਤ ਵਧੀਆ ਨਿਭਾਈ ਗਈ। ਅਖੀਰ ’ਤੇ ਸੁਸਾਇਟੀ ਦੇ ਓਨਟਾਰੀਉ ਪ੍ਰੋਵਿੰਸ ਦੇ ਪ੍ਰਧਾਨ ਜਸਬੀਰ ਚਾਹਲ ਨੇ ਸਰੋਤਿਆਂ ਦਾ ਧੰਨਵਾਦ ਕੀਤਾ।

**ਇਕਾਈ ਗੁਰੂਹਰਸਹਾਏ** :

ਦਿਵਾਲੀ ਦੇ ਮੌਕੇ ਬਦਲ ਵਜੋਂ ਵਾਤਾਵਰਨ ਸੰਭਾਲ ਦਾ ਹੋਕਾ ਪੌਦੇ ਫਰੀ ਵੰਡ ਕੇ ਦਿੱਤਾ ਗਿਆ ਤੇ “ਗਿਆਨ-ਵਿਗਿਆਨ ਦੇ ਨਾਮ” ਸਿਰਲੇਖ ਵਾਲਾ ਇੱਕ ਹੱਥ-ਪਰਚਾ ਵੀ ਵੰਡਿਆ ਗਿਆ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਪੁਸਤਕ-ਪ੍ਰਦਰਸ਼ਨੀ ਵੀ ਲਗਾਈ ਗਈ ਜਿਸ ਨੂੰ ਲੋਕਾਂ ਨੇ ਵਧੀਆ ਹੁੰਗਾਰਾ ਦਿੱਤਾ। ਇਸ ਸਮੇਂ ਬੋਲਦੇ ਹੋਏ ਜਥੇਬੰਦਕ ਮੁਖੀ ਡਾ. ਅਵਤਾਰ ਦੀਪ ਨੇ ਕਿਹਾ ਕਿ ਸਾਡੇ ਪ੍ਰਦੂਸ਼ਤ ਹੋ ਰਹੇ ਵਾਤਾਵਰਣ ਨੂੰ ਬਚਾਉਣ ਲਈ ਜ਼ਰੂਰੀ ਹੈ ਕਿ “ਹਰ ਇੱਕ ਮਨੁੱਖ ਲਾਵੇ ਇੱਕ ਰੁੱਖ” ਸੋ ਅਸੀ ਇਸ ਮਕਸਦ ਲਈ ਹੀ ਹਰ ਆਏ ਹੋਏ ਮਨੁੱਖ ਨੂੰ ਇੱਕ ਪੌਦਾ ਫਰੀ ਦੇ ਰਹੇ ਹਾਂ। ਜੋਨ ਮੁਖੀ ਮਾ. ਪ੍ਰਵੀਨ ਜੰਡ ਵਾਲਾ ਨੇ ਕਿਹਾ ਕਿ ਸਾਡਾ ਸੁਨੇਹਾ ਹੈ ਕਿ ਦੀਵਾਲੀ ’ਤੇ ਪਟਾਕੇ ਨਾ ਚਲਾਏ ਜਾਣ ਸਗੋਂ ਚੰਗੀਆਂ ਪੁਸਤਕਾਂ ਪੜ੍ਹੀਆਂ ਜਾਣ ਤਾਂ ਕਿ ਦਿਮਾਗ਼ ਰੌਸ਼ਨ ਹੋ ਜਾਣ। ਇਸ ਮੌਕੇ ਸਾਥੀ ਗੁਰਦੇਵ ਸਿੰਘ ਵਾਦੀਆਂ, ਜਗਰੂਪ ਸਿੰਘ, ਮਾ. ਜਸਵਿੰਦਰ ਸਿੰਘ, ਕੁਲਦੀਪ ਸਿੰਘ ਮੋਠਾਵਾਲਾ, ਗੁਰਚਰਨ ਸਿੰਘ ਰਾਉ ਕੇ ਹਿਠਾੜ ਆਦਿ ਮੌਜੂਦ ਸਨ।

**ਇਕਾਈ ਭੀਖੀ** :

**“ਆਪਣਾ-ਆਪਣਾ ਹਿੱਸਾ” ਨਾਟਕ ਦਾ ਮੰਚਨ**

ਸ. ਸ. ਸ. ਸ. (ਲੜਕੀਆਂ) ਸਕੂਲ ਵਿਖੇ ਬਾਲ ਦਿਵਸ਼ ਨੂੰ ਮੁੱਖ ਰੱਖਦਿਆਂ ਤਰਕਸ਼ੀਲ ਸੁਸਾਇਟੀ ਇਕਾਈ ਭੀਖੀ ਦੇ ਸਹਿਯੋਗ ਨਾਲ਼ ਲੋਕ ਕਲਾ ਮੰਚ ਮਾਨਸਾ ਦੀ ਟੀਮ ਵੱਲੋਂ ਮਾਤਾ ਮਨਜੀਤ ਕੌਰ ਔਲਖ ਦੀ ਨਿਰਦੇਸ਼ਨਾ ਹੇਠ ਬਾਲ਼ ਦਿਵਸ ਨੂੰ ਸਮਰਪਿਤ ਨਾਟਕ “ਆਪਣਾ-ਆਪਣਾ ਹਿੱਸਾ” ਖੇਡਿਆ ਗਿਆ। ਇਸ ਮੌਕੇ ਬਿੱਟੂ ਮਾਨਸਾ, ਤਰਕਸ਼ੀਲ ਸੁਸਾਇਟੀ ਦੇ ਆਗੂ ਲੱਖਾ ਸਿੰਘ ਸਹਾਰਨਾਂ ਅਤੇ ਕਹਾਣੀਕਾਰ ਭੁਪਿੰਦਰ ਫ਼ੌਜੀ ਨੇ ਸੰਬੋਧਤ ਕੀਤਾ। ਇਸ ਮੌਕੇ ਕਲਾਸ ਵਿੱਚੋਂ ਅੱਵਲ ਆਉਣ ਵਾਲੇ ਬੱਚਿਆਂ ਦਾ ਸਨਮਾਨ ਕੀਤਾ ਗਿਆ। ਮੰਚ ਸੰਚਾਲਨ ਮੈਡਮ ਕੁਲਵਿੰਦਰ ਕੌਰ ਤੇ ਰੁਪਿੰਦਰ ਕੌਰ ਨੇ ਬਾਖ਼ੂਬੀ ਨਿਭਾਇਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਕੂਲ ਪ੍ਰਿਸੀਪਲ ਰਾਜਿੰਦਰ ਸਿੰਘ, ਦਰਸ਼ਨ ਸਿੰਘ ਖਾਲਸਾ, ਰਾਜਿੰਦਰ ਸਿੰਘ ਜਾਫਰੀ, ਹਰਮੇਸ਼ ਭੋਲਾ ਮੱਤੀ, ਮਨਜੀਤ ਸਿੰਘ ਚਹਿਲ, ਜਸਪਾਲ ਅਤਲਾ, ਐੱਸ. ਡੀ. ਓ. ਰਾਜਿੰਦਰ ਸਿੰਘ ਰੋਹੀ, ਦਰਸ਼ਨ ਟੇਲਰ, ਮੈਡਮ ਅੰਜੂ ਬਾਲਾ, ਬਿੰਦੂ ਬਾਲਾ, ਸੀਮਾ ਗਰਗ, ਸੁਖਵਿੰਦਰ ਕੌਰ, ਹਰਭਗਵਾਨ ਭੀਖੀ ਆਦਿ ਹਾਜ਼ਰ ਸਨ। -

**ਭੁਪਿੰਦਰ ਫ਼ੌਜੀ**

## ਇਕਾਈ ਅੰਮ੍ਰਿਤਸਰ : ਕੌਮਾਂਤਰੀ ਮਨੁੱਖੀ ਅਧਿਕਾਰ ਦਿਵਸ ਮੌਕੇ ਜਨਤਕ ਰੋਸ ਕਨਵੈਨਸ਼ਨ ਵਿੱਚ ਕਾਲੇ ਕਾਨੂੰਨ ਰੱਦ ਕਰਨ ਦੀ ਮੰਗ :

ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਜਮਹੂਰੀ ਅਧਿਕਾਰ ਸਭਾ ਸਮੇਤ ਅੰਮ੍ਰਿਤਸਰ ਦੀਆਂ ਸਮੂਹ ਲੋਕ ਪੱਖੀ ਜਨਤਕ ਅਤੇ ਜਮਹੂਰੀ ਜਥੇਬੰਦੀਆਂ ਵੱਲੋਂ ਭੰਡਾਰੀ ਪੁਲ ਵਿਖੇ 10 ਦਸੰਬਰ ਨੂੰ ਕੌਮਾਂਤਰੀ ਮਨੁੱਖੀ ਅਧਿਕਾਰ ਦਿਵਸ ਮੌਕੇ ਜਮਹੂਰੀ ਅਧਿਕਾਰਾਂ ਦੇ ਹੱਕ ਵਿਚ ਇਕ ਜਨਤਕ ਰੋਸ ਕਨਵੈਨਸ਼ਨ ਕੀਤੀ ਗਈ ਜਿਸ ਵਿੱਚ ਮੋਦੀ ਹਕੂਮਤ ਵੱਲੋਂ ਲਾਗੂ ਕੀਤੇ ਗਏ ਯੂਏਪੀਏ, ਐਫਸਪਾ, ਐੱਨਐਸਏ ਦੇ ਕਾਲੇ ਕਾਨੂੰਨਾਂ, ਮਜ਼ਦੂਰ ਵਿਰੋਧੀ ਕਿਰਤ ਕੋਡਾਂ ਸਮੇਤ ਤਿੰਨ ਫੌਜਦਾਰੀ ਕਾਨੂੰਨਾਂ ਅਤੇ ਐਨਆਈਏ ਦੇ ਨਜਾਇਜ਼ ਛਾਪਿਆਂ ਰਾਹੀਂ ਨਾਗਰਿਕਾਂ ਦੇ ਮਨੁੱਖੀ ਅਧਿਕਾਰਾਂ ਦੇ ਹੋ ਰਹੇ ਘਾਣ ਵਿਰੁੱਧ ਜਬਰਦਸਤ ਰੋਸ ਪ੍ਰਦਰਸ਼ਨ ਅਤੇ ਮਾਰਚ ਕੀਤਾ ਗਿਆ। ਇਸ ਮੌਕੇ ਸੰਬੋਧਨ ਕਰਦਿਆਂ ਉੱਘੇ ਜਮਹੂਰੀ ਚਿੰਤਕ ਡਾ. ਪਰਮਿੰਦਰ ਨੇ ਕਿਹਾ ਕਿ 1948 ਦੇ ਸੰਯੁਕਤ ਰਾਸ਼ਟਰ ਦੇ ਮਨੁੱਖੀ ਅਧਿਕਾਰਾਂ ਦੇ ਐਲਾਨਨਾਮੇ ਤਹਿਤ ਹਰੇਕ ਨਾਗਰਿਕ ਨੂੰ ਪੂਰਨ ਆਜ਼ਾਦੀ, ਵਿਕਾਸ, ਬਰਾਬਰੀ ਅਤੇ ਸਮਾਜਿਕ ਨਿਆਂ ਦੇ ਮਨੁੱਖੀ ਹੱਕ ਦਿੱਤੇ ਗਏ ਹਨ ਪਰ ਲੋਕਪੱਖੀ ਜਨਤਕ ਲਹਿਰਾਂ ਨੂੰ ਸਖ਼ਤੀ ਨਾਲ ਦਬਾਉਣ ਲਈ ਕੇਂਦਰ ਅਤੇ ਰਾਜ ਸਰਕਾਰਾਂ ਵੱਲੋਂ ਵਧ ਖ਼ਤਰਨਾਕ ਤਿੰਨ ਨਵੇਂ ਫੌਜਦਾਰੀ ਕਾਨੂੰਨ ਲਾਗੂ ਕਰਕੇ ਆਮ ਜਨਤਾ ਦੇ ਮਨੁੱਖੀ ਅਧਿਕਾਰਾਂ ਨੂੰ ਖ਼ਤਮ ਕੀਤਾ ਜਾ ਰਿਹਾ ਹੈ।

ਇਸ ਮੌਕੇ ਬੁਲਾਰਿਆਂ ਕਾ. ਰਤਨ ਸਿੰਘ ਰੰਧਾਵਾ, ਕਸ਼ਮੀਰ ਸਿੰਘ ਧੰਗਈ,ਯਸ਼ਪਾਲ ਝਬਾਲ, ਸੁਮੀਤ ਅੰਮ੍ਰਿਤਸਰ, ਲਖਬੀਰ ਨਿਜ਼ਾਮਪੁਰਾ, ਡਾ.ਪਰਮਿੰਦਰ ਪੰਡੋਰੀ, ਜਤਿੰਦਰ ਸਿੰਘ ਛੀਨਾ, ਅਮਰੀਕ ਸਿੰਘ ਸੰਗਤਪੁਰਾ, ਰਵਿੰਦਰ ਲਲਕਾਰ, ਜਗਤਾਰ ਕਰਮਪੁਰਾ, ਗੁਰਬਚਨ ਸਿੰਘ, ਮੁਲਾਜ਼ਮ ਆਗੂ ਇੰਦਰਜੀਤ, ਕੁਲਵੰਤ ਮਲੂਨੰਗਲ, ਐਡਵੋਕੇਟ ਅਮਰਜੀਤ ਬਾਈ, ਸੁਖਦੇਵ ਰਾਜ ਕਾਲੀਆ, ਅਸ਼ਵਨੀ ਅਵਸਥੀ, ਪ੍ਰੋ ਬਲਜਿੰਦਰ ਸਿੰਘ, ਪ੍ਰੇਮ ਚੰਦ, ਨਰਿੰਦਰ ਬੱਲ, ਰਾਜਿੰਦਰ ਸਿੰਘ ਕੋਹਾਲੀ, ਜਸਪ੍ਰੀਤ ਸਿੰਘ ਅਤੇ ਗੁਰਦੇਵ ਸਿੰਘ ਵਰਪਾਲ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ,ਜਮਹੂਰੀ ਅਧਿਕਾਰ ਸਭਾ, ਜਮਹੂਰੀ ਕਿਸਾਨ ਸਭਾ, ਭਾਰਤੀ ਕਿਸਾਨ ਯੂਨੀਅਨ (ਏਕਤਾ ਉਗਰਾਹਾਂ), ਕਿਰਤੀ ਕਿਸਾਨ ਯੂਨੀਅਨ, ਪੀ.ਐਸ.ਯੂ.(ਲਲਕਾਰ), ਆਲ ਇੰਡੀਆ ਕਿਸਾਨ ਸਭਾ, ਕਿਰਤੀ ਕਿਸਾਨ ਯੂਨੀਅਨ ਪੰਜਾਬ, ਪੰਜਾਬ ਕਿਸਾਨ ਯੂਨੀਅਨ, ਪੀ ਡਬਲਿਊ ਡੀ ਇਲੈਕਟਰੀਕਲ ਆਊਟ ਸੋਰਸਿੰਗ ਮੁਲਾਜ਼ਮ ਯੂਨੀਅਨ ਪੰਜਾਬ, ਜੀਐਨਡੀਯੂ ਪੈਨਸ਼ਨਰ ਐਸੋਸੀਏਸ਼ਨ, ਪੰਜਾਬ ਸਟੇਟ ਪੈਨਸ਼ਨਰ ਅਤੇ ਸੀਨੀਅਰ ਸਿਟੀਜ਼ਨਜ਼ ਵੈਲਫੇਅਰ ਐਸੋਸੀਏਸ਼ਨ, 1158 ਸਹਾਇਕ ਪ੍ਰੋਫੈਸਰ ਫਰੰਟ ਪੰਜਾਬ, ਮੈਡੀਕਲ ਪ੍ਰੈਕਟੀਸ਼ਨਰਜ਼ ਐਸੋਸੀਏਸ਼ਨ, ਡੀਟੀਐਫ ਪੰਜਾਬ, ਸ਼ਹੀਦ ਭਗਤ ਸਿੰਘ ਨੌਜਵਾਨ ਸਭਾ, ਕਿਸਾਨ ਸੰਘਰਸ਼ ਕਮੇਟੀ, ਪੀ ਐਸ ਯੂ (ਸ਼ਹੀਦ ਰੰਧਾਵਾ) ਅਤੇ ਏਟਕ ਦੇ ਸਾਥੀ ਵੱਡੀ ਗਿਣਤੀ ਵਿੱਚ ਸ਼ਾਮਿਲ ਹੋਏ। ਇਸ ਮੌਕੇ ਹੋਰਨਾਂ ਤੋਂ ਇਲਾਵਾ ਕਿਸਾਨ ਆਗੂ ਲਖਵਿੰਦਰ ਮੰਜਿਆਵਾਲੀ, ਬਲਦੇਵ ਰਾਜ ਵੇਰਕਾ, ਰਾਜ ਕੁਮਾਰ ਵੇਰਕਾ, ਜਸਪਾਲ ਬਾਸਰਕੇ, ਕਾ.ਬਲਕਾਰ ਦੁਧਾਲਾ, ਕੁਲਬੀਰ ਜੇਠੂਵਾਲ, ਗੁਰਪ੍ਰੀਤ ਲਲਕਾਰ, ਕਾ. ਬਲਵਿੰਦਰ ਦੁਧਾਲਾ, ਕਰਤਾਰ ਸਿੰਘ ਐਮ ਏ, ਦਮਨਜੀਤ ਕੌਰ, ਡਾ. ਕਸ਼ਮੀਰ ਸਿੰਘ, ਮਲਕੀਅਤ ਸਿੰਘ, ਸੁਖਵਿੰਦਰ ਸਿੰਘ, ਗੁਰਪਾਲ ਗੁਰੀ, ਮੁਖਤਿਆਰ ਗੋਪਾਲਪੁਰ, ਗੁਰਦੀਪ ਸਿੰਘ ਰੇਲਵੇ, ਬਲਜੀਤ ਸਿੰਘ ਰੇਲਵੇ, ਡਾ ਬਲਵਿੰਦਰ ਛੇਹਰਟਾ, ਹਰਜੀਤ ਸੰਧੂ, ਨਿਰਮਲ ਸਿੰਘ, ਡਾ ਪੁਰਸ਼ੋਤਮ ਲਾਲ ਆਦਿ ਹਾਜ਼ਰ ਸਨ। **- ਸੁਮੀਤ ਸਿੰਘ**

---

**ਇਕਾਈ ਜਲੰਧਰ :**

1 ਸਤੰਬਰ ਨੂੰ ਇਕਾਈ ਸ਼ਾਹਕੋਟ ਵੱਲੋਂ ਕਰਵਾਏ ਸੈਮੀਨਾਰ ਵਿਚ ਸ਼ਮੂਲੀਅਤ ਕੀਤੀ, ਵਿਸ਼ਾ : ਕਿਤਾਬ (ਇਲਮ ਤੋਂ ਇਖਲਾਕ ਤੱਕ)। 2 ਸਤੰਬਰ ਨੂੰ ਚੇਤਨਾ ਪਰਖ ਪਰੀਖਿਆ ਦੀ ਸ਼ੁਰੂਆਤ ਪਤਾਰਾ ਸਕੂਲ ਤੋਂ ਕੀਤੀ। 15 ਸਤੰਬਰ ਨੂੰ ਫਗਵਾੜਾ ਇਕਾਈ ਵੱਲੋਂ ਕਰਵਾਏ ਸੈਮੀਨਾਰ ਵਿੱਚ ਸ਼ਮੂਲੀਅਤ ਕੀਤੀ, ਵਿਸ਼ਾ ਸੀ : (ਜਾਤਪਾਤ ਦਾ ਮਸਲਾ ਤੇ ਹੱਲ)। 28 ਸਤੰਬਰ ਸ਼ਹੀਦ ਭਗਤ ਸਿੰਘ ਦੇ ਜਨਮ ਦੇ ਸੰਬੰਧੀ ਸ.ਸ.ਸ. ਸਕੂਲ ਹਜਾਰਾ ਵਿੱਚ ਸੰਬੋਧਿਤ ਕੀਤਾ। 30 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਜੀ ਦੇ ਜਨਮ ਦਿਨ ਨੂੰ ਸਮਰਪਿਤ ਸੈਮੀਨਾਰ ਜਲੰਧਰ ਲਾਂਬੜਾ ਵਿਖੇ ਕਰਵਾਇਆ ਗਿਆ। ਵਿਸ਼ਾ ਸੀ : ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੇ ਮੌਜੂਦਾ ਹਾਲਤ, ਮੁੱਖ ਵਕਤਾ : ਹਰਮੇਸ਼ ਮਾਲੜੀ ਜੀ।

# ਤਰਕਸ਼ੀਲ ਪਰਿਵਾਰ ਮਿਲਣੀ ਵਿੱਚ ਸਮਾਜਿਕ ਬੁਰਾਈਆਂ ਛੱਡਣ ਲਈ ਲੋਕਾਂ ਨੂੰ ਜੋੜਨ ਦਾ ਦਿੱਤਾ ਸੱਦਾ

**ਜ਼ੋਨ ਬਰਨਾਲਾ-ਸੰਗਰੂਰ : ਪਰਿਵਾਰਕ ਮਿਲਣੀ** : 8 ਸਤੰਬਰ ਨੂੰ ਸਮਾਜ ਵਿੱਚੋਂ ਅੰਧ ਵਿਸ਼ਵਾਸ਼ਾਂ, ਰੂੜੀਵਾਦੀ ਰੀਤੀ ਰਿਵਾਜਾਂ, ਬੇਲੋੜੀਆਂ ਫਜ਼ੂਲ ਖਰਚੀ ਦੀਆਂ ਰਸਮਾਂ ਤੇ ਸਮਾਜਿਕ ਬੁਰਾਈਆਂ ਖਤਮ ਕਰਨ ਅਤੇ ਇਸਦੇ ਬਦਲ ਵਿਚ ਇੱਕ ਵਿਗਿਆਨਕ ਸੋਚ ਆਧਾਰਿਤ ਲੋਕ ਪੱਖੀ ਸਿਹਤਮੰਦ ਸਭਿਆਚਾਰ ਉਸਾਰਨ ਦੇ ਮਕਸਦ ਵਜੋਂ ਸੂਬਾ ਜਥੇਬੰਦਕ ਮੁਖੀ ਰਜਿੰਦਰ ਭਦੌੜ, ਸੂਬਾ ਆਗੂ ਹੇਮਰਾਜ ਸਟੈਨੋ, ਗੁਰਪ੍ਰੀਤ ਸ਼ਹਿਣਾ, ਰਜੇਸ਼ ਅਕਲੀਆ, ਜੋਗਿੰਦਰ ਕੁੱਲੇਵਾਲ, ਜੋਨ ਮੁਖੀ ਮਾਸਟਰ ਪਰਮਵੇਦ, ਸੋਹਣ ਸਿੰਘ ਮਾਝੀ ਤੇ ਨਾਇਬ ਸਿੰਘ ਰਟੌਲਾਂ ਦੀ ਅਗਵਾਈ ਵਿੱਚ ਤਰਕਸ਼ੀਲ ਭਵਨ ਬਰਨਾਲਾ ਵਿਖੇ ਪਰਿਵਾਰਕ ਮਿਲਣੀ ਤਹਿਤ ਇੱਕ ਪ੍ਰਭਾਵਸ਼ਾਲੀ ਸਮਾਗਮ ਦਾ ਅਯੋਜਨ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਮੈਂਬਰਾਂ ਤੇ ਹਮਦਰਦਾਂ ਦੇ ਪਰਿਵਾਰਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਸੂਬਾਈ ਸੱਭਿਆਚਾਰਕ ਵਿਭਾਗ ਦੇ ਮੁਖੀ ਜੋਗਿੰਦਰ ਕੁੱਲੇਵਾਲ ਨੇ ਭਾਰਤੀ ਸਭਿਆਚਾਰ ਨੂੰ ਕਿਰਤ, ਇਖਲਾਕ, ਫਲਸਫਾ, ਵਿਗਿਆਨ, ਭਾਸ਼ਾ, ਧਰਮ, ਤਕਨੀਕ, ਜਾਤ ਪਾਤ, ਸਾਹਿਤ, ਕਲਾ, ਸੰਗੀਤ, ਖਾਣ ਪੀਣ, ਪਹਿਰਾਵਾ, ਤਿਉਹਾਰ ਆਦਿ ਦੇ ਪ੍ਰਸੰਗ ਵਿਚ ਪਰਿਭਾਸ਼ਤ ਕਰਦਿਆਂ ਪੁਜਾਰੀ ਵਰਗ ਦੀ ਸਰਪ੍ਰਸਤੀ ਅਤੇ ਡਰਾਵੇ ਹੇਠ ਸਦੀਆਂ ਤੋਂ ਚਲਦੇ ਰੂੜੀਵਾਦੀ ਰੀਤੀ ਰਿਵਾਜਾਂ, ਫਜ਼ੂਲ ਖਰਚੀ ਦੀਆਂ ਬੇਲੋੜੀਆਂ ਰਸਮਾਂ ਨੂੰ ਆਪਣੇ ਪਰਿਵਾਰਕ ਅਤੇ ਸਮਾਜਿਕ ਸਮਾਗਮਾਂ ਚੋਂ ਪੂਰੀ ਤਰਾਂ ਖਤਮ ਕਰਨ ਅਤੇ ਤਰਕਸ਼ੀਲ ਕਦਰਾਂ ਕੀਮਤਾਂ ’ਤੇ ਅਧਾਰਤ ਇਕ ਲੋਕ ਪੱਖੀ ਸਿਹਤਮੰਦ ਸੱਭਿਆਚਾਰ ਉਸਾਰਨ ਦੀ ਲੋੜ ’ਤੇ ਜ਼ੋਰ ਦਿੱਤਾ। ਜ਼ੋਨ ਦੇ ਜਥੇਬੰਦਕ ਮੁਖੀ ਮਾਸਟਰ ਪਰਮਵੇਦ ਨੇ ਹਾਜ਼ਰੀਨ ਦਾ ਹਾਰਦਿਕ ਸਵਾਗਤ ਕੀਤਾ।

ਇਸ ਮੌਕੇ ਤਰਕਸ਼ੀਲ ਪਰਿਵਾਰਾਂ ਦੇ ਮੈਂਬਰਾਂ ਸੋਹਣ ਸਿੰਘ ਮਾਝੀ, ਨਾਇਬ ਸਿੰਘ ਰਟੋਲਾਂ, ਗੁਰਦੀਪ ਸਿੰਘ ਲਹਿਰਾ, ਕ੍ਰਿਸ਼ਨ ਸਿੰਘ, ਪੂਰਨ ਗੁੱਜਰਾਂ, ਜਸਦੇਵ ਸਿੰਘ, ਚੰਦ ਸਿੰਘ, ਮਾਸਟਰ ਗੁਰਜੰਟ ਸਿੰਘ ਦੇਵਿੰਦਰ ਸਿੰਘ ਸੁਨਾਮ, ਵਿਸ਼ਵ ਕਾਂਤ, ਸਹਿਦੇਵ ਚੱਠਾ, ਕੁਲਦੀਪ ਨੈਣੇਵਾਲ, ਬੇਅੰਤ ਸਿੰਘ, ਗੁਰਮੇਲ ਭੁਟਾਲ, ਅਵਤਾਰ ਸਿੰਘ ਬਰਨਾਲਾ, ਹਰਮੇਸ਼ ਕੁਮਾਰ, ਬਿੰਦਰ ਧਨੌਲਾ, ਜਰਨੈਲ ਸਿੰਘ ਧੌਲਾ ਨੇ ਵੀ ਗੱਲਬਾਤ ਰੱਖੀ। ਇਸ ਸਮੇਂ ਖੁਸ਼ ਦੀਪ ਤੇ ਮਹਿਕ ਦੀਪ ਨੇ ਵਿਗਿਆਨਕ ਸੋਚ ਦਾ ਛੱਟਾ ਦਿੰਦਾ ਗੀਤ ਸੁਣਾਇਆ ਤੇ ਪਰਮਜੀਤ ਕੌਰ ਨੇ ਇੱਕ ਇਨਕਲਾਬੀ ਕਵਿਤਾ ਪੇਸ਼ ਕੀਤੀ। ਰਾਮ ਕੁਮਾਰ ਪਟਿਆਲਾ ਤੇ ਜਗਦੇਵ ਕੰਮੋਮਾਜਰਾ ਨੇ ਜਾਦੂ ਸ਼ੋਅ ਰਾਹੀਂ ਹਾਜ਼ਰੀਨ ਨੂੰ ਵਿਗਿਆਨਕ ਵਿਚਾਰਾਂ ਨੂੰ ਲੜ ਬੰਨ੍ਹਣ ਦਾ ਸੱਦਾ ਦਿੱਤਾ ਤੇ ਸਾਰਥਿਕ ਮਨੋਰੰਜਨ ਕੀਤਾ। ਸਟੇਜ ਸੰਚਾਲਨ ਜੋਨ ਆਗੂ ਸੋਹਣ ਸਿੰਘ ਮਾਝੀ ਨੇ ਬਾਖੂਬੀ ਕੀਤਾ। ਪਰਿਵਾਰਕ ਮਿਲਣੀ ਆਪਣੇ ਮਕਸਦ ਵਿੱਚ ਸਫਲ ਰਹੀ।

**- ਮਾਸਟਰ ਪਰਮ ਵੇਦ**

---

**ਇਕਾਈ ਜਲੰਧਰ** :

7, 8, 9, ਨਵੰਬਰ ਨੂੰ ਦੇਸ਼ ਭਗਤ ਯਾਦਗਾਰ ਵਿਖੇ ਗ਼ਦਰੀ ਬਾਬਿਆਂ ਦੇ ਮੇਲੇ ਵਿੱਚ ਭਰਵੀਂ ਸ਼ਮੂਲੀਅਤ ਅਤੇ ਤਰਕਸ਼ੀਲ ਵੈਨ ’ਤੇ ਡਿਉਟੀ ਨਿਭਾਈ! 16 ਨਵੰਬਰ ਨੂੰ ਦੇਸ਼ ਭਗਤ ਯਾਦਗਾਰ ਵਿਖੇ ਮਹਾਨ ਗਦਰੀ ਯੋਧੇ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਸਭਾ ਵਿੱਚ ਸ਼ਮੂਲੀਅਤ ਕੀਤੀ। 30 ਨਵੰਬਰ ਨੂੰ ਸ. ਸ. ਸ. ਸਕੂਲ ਵਡਾਲਾ ਵਿਖੇ ਤਰਕਸ਼ੀਲ ਸੋਚ ਨੂੰ ਸਮਰਪਿਤ ਵਿਸ਼ੇਸ਼ ਪੋਗਰਾਮ ਕੀਤਾ ਗਿਆ। 6 ਦਸੰਬਰ ਨੂੰ ਬਾਬਾ ਸਾਹਿਬ ਡਾ ਭੀਮ ਰਾਉ ਅੰਬੇਡਕਰ ਦੇ ਦਿਵਸ ਦੇ ਸਬੰਧ ਵਿੱਚ ਵਿਸ਼ੇਸ਼ ਪ੍ਰੋਗਰਾਮ ਵਿੱਚ ਸ਼ਮੂਲੀਅਤ!

10 ਦਸੰਬਰ ਨੂੰ ਸਮੂਹ ਜਨਤਕ ਜਥੇਬੰਦੀਆਂ, ਜਮਹੂਰੀ ਅਧਿਕਾਰ ਸਭਾ ਵੱਲੋਂ ਦੇਸ਼ ਭਗਤ ਯਾਦਗਾਰ ਵਿਖੇ ਕਨਵੈਨਸ਼ਨ ਵਿੱਚ ਸ਼ਮੂਲੀਅਤ ਕੀਤੀ ਗਈ! ਇਨ੍ਹਾਂ ਸਾਰੀਆਂ ਸਰਗਰਮੀਆਂ ਵਿੱਚ ਇਨ੍ਹਾਂ ਸਾਥੀਆਂ ਨੇ ਸ਼ਮੂਲੀਅਤ ਕੀਤੀ : ਪ੍ਰਧਾਨ ਨਸੀਬ ਚੰਦ ਬੱਬੀ, ਵਿਜੈ ਰਾਹੀਂ, ਸਾਬਕਾ ਡੀ, ਓ ਜਰਨੈਲ ਸਿੰਘ, ਸੂਬੇਦਾਰ ਮੇਜਰ ਪਰਮਜੀਤ ਸਿੰਘ, ਪਰਮਜੀਤ ਕਿਰਤੀ, ਪਰਮਜੀਤ ਨਾਰੰਗਪੁਰ, ਅਰੁਣ ਤਰਕਸ਼ੀਲ, ਡਾ ਕਮਲਸ਼ੀਲ, ਅਸ਼ੋਕ ਤਰਕਸ਼ੀਲ, ਸਾਬਕਾ ਪ੍ਰਧਾਨ ਵਿਸਵਾ ਮਿੱਤਰ ਬੰਮੀ ਸਾਬ ਆਦਿ।

**-ਨਸੀਬ ਚੰਦ ਬੱਬੀ**

# ਮਸਜਿਦ ਕੇ ਨੀਚੇ ਕਿਆ ਹੈ



- ਜਸਵੰਤ ਮੋਹਾਲੀ

ਨਵੀਆਂ ਆਰਥਿਕ ਨੀਤੀਆਂ ਤੋਂ ਬਾਅਦ ਦੂਰਦਰਸ਼ਨ ਦੇ ਦਰਸ਼ਨ ਘਟਦੇ ਗਏ ਅਤੇ ਟੀ.ਵੀ. ਚੈਨਲਾਂ ਦੀ ਭਰਮਾਰ ਹੋ ਗਈ। ਵੱਡੇ ਤੇ ਛੋਟੇ ਪਰਦੇ ਉੱਤੋਂ ਗਰੀਬੀ ਤੇ ਭੁੱਖਮਰੀ ਤਾਂ ਛੱਡੋ, ਸਾਈਕਲ ਤੇ ਨੌਕਰ ਵੀ ਲਾਪਤਾ ਹੋ ਗਏ। ਹੁਣ ਟੀ.ਵੀ. ਚੈਨਲਾਂ 'ਤੇ ਸਾਜਿਸ਼ਾਂ ਘੜਦੇ ਰਿਸ਼ਤਿਆਂ ਦੀ ਗੱਲ, ਕੱਪੜਿਆਂ ਦੇ ਡਿਜ਼ਾਈਨ, ਕਾਰਾਂ ਤੇ ਵਪਾਰ ਦਰਸ਼ਕਾਂ ਲਈ ਮੁੱਖ ਆਕਰਸ਼ਣ ਬਣ ਗਏ। ਖ਼ਬਰਾਂ ਵਿੱਚੋਂ ਵੀ ਗਰੀਬੀ, ਬੇਰੋਜ਼ਗਾਰੀ, ਭੁੱਖਮਰੀ ਦੇ ਅੰਕੜੇ ਗਾਇਬ ਹੋ ਗਏ। ਮੱਧ ਵਰਗੀ ਦਰਸ਼ਕਾਂ ਨੂੰ ਜਾਪਣ ਲੱਗਾ ਕਿ ਭਾਰਤ ਵਿੱਚੋਂ ਗਰੀਬੀ ਭੁੱਖਮਰੀ ਵਰਗੀਆਂ ਇਹ ਅਲਾਮਤਾਂ ਦੂਰ ਹੋ ਗਈਆਂ ਹਨ। ਪਰ ਨਿਊਜ਼ਲਾਂਡਰੀ ਦੀ ਰਿਪੋਟਿੰਗ ਕੀ ਕਹਿੰਦੀ ਹੈ – 2022 ਵਿੱਚ ਦੇਸ਼ ਦੀ ਸਰਵਉੱਚ ਅਦਾਲਤ ਵਿੱਚ ਅਟਾਰਨੀ ਜਨਰਲ ਵੇਣੂ ਗੋਪਾਲ ਨੇ ਕਿਹਾ ਸੀ ਕਿ 'ਭਾਰਤ ਵਿੱਚ ਇੱਕ ਵੀ ਮੌਤ ਕੁਪੋਸ਼ਣ ਨਾਲ ਨਹੀਂ ਹੋਈ'। ਸੁਪਰੀਮ ਕੋਰਟ ਦੇ ਬੈਂਚ ਨੇ ਪੁੱਛਿਆ ਕਿ ਕੀ ਅਸੀਂ ਇਸ ਗੱਲ ਉੱਤੇ ਯਕੀਨ ਕਰ ਲਈਏ ਕਿ ਭਾਰਤ ਵਿੱਚ ਪਿਛਲੇ ਦਿਨਾਂ ਵਿੱਚ ਇੱਕ ਵੀ ਮੌਤ ਭੁੱਖਮਰੀ ਨਾਲ ਨਹੀਂ ਹੋਈ। ਅਟਾਰਨੀ ਜਨਰਲ ਨੇ ਢੀਠਤਾਈ ਨਾਲ ਕਿਹਾ ਕਿ ਉਹਨਾਂ ਨੂੰ ਰਾਜਾਂ ਵੱਲੋਂ ਅਜਿਹੀਆਂ ਮੌਤਾਂ ਹੋਣ ਦੀ ਅੰਕੜੇ ਨਹੀਂ ਮਿਲੇ।

ਇਸ ਸਾਲ ਮਾਰਚ ਮਹੀਨੇ ਇੱਕ ਅਧਿਐਨ ਦੇ ਅਧਾਰ 'ਤੇ "ਡਾਊਨ ਟੂ ਅਰਥ" ਮੈਗਜ਼ੀਨ ਵਿੱਚ ਛਪੀ ਰਿਪੋਰਟ ਮੁਤਾਬਕ ਛੇ ਮਹੀਨੇ ਤੋਂ 23 ਮਹੀਨੇ ਦੀ ਉਮਰ ਵਾਲੇ 67 ਲੱਖ ਬੱਚੇ ਜ਼ੀਰੋ ਫੂਡ ਸ਼੍ਰੇਣੀ ਵਿੱਚ ਪਾਏ ਗਏ ਯਾਨਿ ਜਿਨ੍ਹਾਂ ਨੇ ਪਿਛਲੇ 24 ਘੰਟਿਆਂ ਵਿੱਚ ਕੁੱਝ ਨਹੀਂ ਖਾਧਾ ਪੀਤਾ ਸੀ। "ਦ ਹਿੰਦੂ" ਦੀ ਇੱਕ ਖਬਰ ਮੁਤਾਬਕ ਭਾਰਤ ਵਿੱਚ ਹਰ ਰੋਜ਼ 4500 ਬੱਚੇ ਕੁਪੋਸ਼ਣ ਜਾਂ ਭੁੱਖ ਨਾਲ ਮਰ ਜਾਂਦੇ ਹਨ। ਮੈਡੀਕਲ ਸਹੂਲਤਾਂ ਦਾ ਹਾਲ ਇਹ ਹੈ ਕਿ "ਡਬਲ ਇੰਜਣ ਦੀ ਸਰਕਾਰ" ਵਾਲੇ ਸੂਬੇ ਉੱਤਰ ਪ੍ਰਦੇਸ਼ ਦੇ ਇੱਕ ਹਸਪਤਾਲ ਵਿੱਚ ਨਵਜਾਤ ਬੱਚਿਆਂ ਦੇ ਵਾਰਡ ਵਿੱਚ ਅੱਗ ਲੱਗਣ ਕਰਕੇ 10 ਬੱਚਿਆਂ ਦੀ ਮੌਤ ਹੋ ਜਾਂਦੀ ਹੈ ਅਤੇ 20 ਤੋਂ ਵੱਧ ਜਖ਼ਮੀ ਹੋ ਜਾਂਦੇ ਹਨ।

ਅਜਿਹੀਆਂ ਹਾਲਤਾਂ ਵਿਚ ਦੇਸ਼ ਦੀ ਜਨਤਾ ਦਾ ਵੱਡਾ ਹਿੱਸਾ ਗੋਦੀ ਮੀਡੀਆ ਦੇ ਐਂਕਰਾਂ ਨਾਲ ਭੱਦੀ ਸੁਰ ਵਿੱਚ ਗਾ ਰਿਹਾ ਹੈ –ਮਸਜਿਦ ਕੇ ਨੀਚੇ ਕਿਆ ਹੈ, ਮਸਜਿਦ ਕੇ ਨੀਚੇ। ਅਯੋਧਿਆ ਵਿਵਾਦ ਦੌਰਾਨ ਇਹ ਨਾਅਰਾ ਲਾਇਆ ਜਾਂਦਾ ਸੀ "ਯੇ ਤੋ ਏਕ ਝਾਂਕੀ ਹੈ ਮਥੁਰਾ ਕਾਸ਼ੀ ਬਾਕੀ ਹੈ।" ਅਜਿਹਾ ਹੀ ਹੋ ਰਿਹਾ ਹੈ। ਇੱਕ ਤੋਂ ਬਾਦ ਇੱਕ ਮਸਜਿਦ ਬਾਰੇ ਦਾਅਵੇ ਕੀਤੇ ਜਾ ਰਹੇ ਹਨ ਕਿ ਇਹ ਮੰਦਰਾਂ ਨੂੰ 'ਧਵਸਤ' (ਤਬਾਹ) ਕਰਕੇ ਬਣਾਈਆਂ ਗਈਆਂ ਹਨ ਤੇ ਬਹੁਤਿਆਂ ਬਾਰੇ ਦਾਅਵੇ ਹਨ ਕਿ ਇਹ ਮੁਗਲ ਰਾਜਿਆਂ ਦੇ ਵਕਤ ਬਣੀਆਂ ਹਨ। ਪਰ ਕਿਹਾ ਤਾਂ ਇਹ ਵੀ ਜਾਂਦਾ ਹੈ ਕਿ ਜਗਨਨਾਥ ਪੁਰੀ ਮੰਦਰ ਅਤੇ ਕੁਝ ਹੋਰ ਮੰਦਰ ਪਹਿਲਾਂ ਬੋਧੀ ਵਿਹਾਰ ਸਨ। ਸੰਭਲ ਵਿਚ ਜਾਮਾ ਮਸਜਿਦ ਦੇ ਹਰੀ ਹਰਿ ਮੰਦਰ ਹੋਣ ਦੀ ਪਟੀਸ਼ਨ 'ਤੇ ਕੋਰਟ ਨੇ ਸਰਵੇਖਣ ਕਰ ਦਿੱਤੇ ਸਨ। ਸਰਵੇਖਣ ਦੌਰਾਨ ਗੋਲੀਬਾਰੀ ਵਿੱਚ 6 ਜਣਿਆਂ ਦੀ ਮੌਤ ਹੋ ਗਈ। ਅਜਿਹੇ ਸਮੇਂ ਸੁਪਰੀਮ ਕੋਰਟ ਦਾ ਪੂਜਾ ਸਥਾਨ ਐਕਟ 1991 (ਜਿਸ ਅਨੁਸਾਰ ਆਜ਼ਾਦੀ ਸਮੇਂ ਜੋ ਧਾਰਮਿਕ ਸਥਾਨ ਸੀ ਉਸਨੂੰ ਬਦਲਿਆ ਨਹੀਂ ਜਾਵੇਗਾ) ਨੂੰ ਦਰਕਿਨਾਰ ਕਰਨਾ ਇਕ ਨਫ਼ਰਤ ਭਰੇ ਸਮਾਜ ਵਿੱਚ ਹਿੰਸਾ ਦੇ ਨਵੇਂ ਦੁਆਰ ਖੋਲ੍ਹਣ ਵਾਂਗ ਹੈ। ਹਾਲਾਂਕਿ ਇੱਕ ਤਾਜ਼ਾ ਕੇਸ ਵਿੱਚ ਸੁਪਰੀਮ ਕੋਰਟ ਨੇ ਧਾਰਮਿਕ ਸਥਾਨਾਂ ਦੇ ਸਰਵੇਖਣਾਂ ਜਾਂ ਖੁਦਾਈ ਦੇ ਹੁਕਮਾਂ 'ਤੇ ਰੋਕ ਲਾ ਦਿੱਤੀ ਹੈ।

ਇਸ ਪ੍ਰਸੰਗ ਵਿੱਚ ਇੱਕ ਦਿਲਚਸਪ ਪੋਸਟ ਫੇਸਬੁੱਕ 'ਤੇ ਦੇਖਣ ਵਿੱਚ ਆਈ। ਐਂਟਿਲੀਆ ਦੀ ਫੋਟੋ ਪਾ ਕੇ ਲਿਖਿਆ ਸੀ– ਮੈਨੂੰ ਲੱਗਦਾ ਹੈ ਇਸ ਦੇ ਨੀਚੇ ਹਨੂੰਮਾਨ ਮੰਦਰ ਹੈ। ਐਂਟਿਲੀਆ ਅੰਬਾਨੀ ਪ੍ਰਵਾਰ ਦਾ 'ਗਰੀਬਖਾਨਾ' ਹੈ ਜੋ ਮੁੰਬਈ ਵਿਖੇ ਸਥਿਤ ਹੈ। ਇਹ ਦੁਨੀਆਂ ਦੀ ਦੂਜੀ ਸਭ ਤੋਂ ਮਹਿੰਗੀ ਰਿਹਾਇਸ਼ਗਾਹ ਹੈ ਜਿਸ ਦੀ ਕੀਮਤ ਸਿਰਫ਼ ਦੋ ਅਰਬ ਅਮਰੀਕੀ ਡਾਲਰ ਜਾਂ ਤਕਰੀਬਨ 15000 ਕ੍ਰੋੜ ਰੁਪਏ ਹੈ। ਪੋਸਟ ਦੇ ਵਿਅੰਗ ਵਿੱਚ ਛੁਪਿਆ ਇੱਕ ਸੁਆਲ ਇਹ ਹੈ ਕਿ ਕੀ ਅਜਿਹੇ ਕੇਸ ਵਿੱਚ ਕੋਰਟ ਖੁਦਾਈ ਜਾਂ ਸਰਵੇਖਣ ਦਾ ਹੁਕਮ ਦੇ ਸਕਦੀ ਹੈ ? ਦੂਜਾ ਸੁਆਲ ਗੰਭੀਰ ਹੈ ਕਿ ਕੀ ਭੁੱਖ ਨਾਲ ਮਰਦੇ ਨਵਜਾਤ ਬੱਚਿਆਂ ਅਤੇ ਉਨ੍ਹਾਂ ਦੇ ਮਾਪਿਆਂ ਦੀਆਂ ਸਿਸਕੀਆਂ ਭਰੇ ਹਾਲਾਤ ਪੈਦਾ ਕਰਨ ਅਤੇ ਉਸ ਤੋਂ ਉਪਜਣ ਵਾਲੇ ਰੋਹ ਨੂੰ ਖਾਰਜ ਕਰਨ ਲਈ "ਮਸਜਿਦ ਕੇ ਨੀਚੇ ਕਿਆ ਹੈ" ਦਾ ਰਾਗ ਛੇੜਨ ਦੀ ਜੜ੍ਹ ਸੱਚਮੁੱਚ ਇਸ ਗਰੀਬਖਾਨੇ ਦੀਆਂ ਨੀਹਾਂ ਵਿੱਚ ਹੈ।ਇਹ ਸਬੰਧ ਸਮਝਣ ਵਿੱਚ ਅਜੇ ਸ਼ਾਇਦ ਕਾਫੀ ਦੇਰ ਲੱਗੇਗੀ।

-98555-30721

ਯਾਦ ਸਦੀਵੀ

## ਪ੍ਰੇਰਨਾ, ਸਬਕ ਤੇ ਅਹਿਦ



1950-2002

ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦਾ ਉਹ ਮਰਹੂਮ ਨਾਇਕ ਹੈ, ਜਿਸਦਾ ਜੀਵਨ ਤੇ ਕਾਰਜ ਸਮਾਜ ਵਿੱਚ ਗਿਆਨ ਵਿਗਿਆਨ ਦਾ ਚਾਨਣ ਕਰਨਾ ਲੋਚਦੇ ਕਰਮਯੋਗੀਆਂ ਲਈ ਪ੍ਰੇਰਨਾ ਸ੍ਰੋਤ ਹੈ। ਉਹ ਜਿੰਨ੍ਹਾ ਚਿਰ ਲਹਿਰ ਦੇ ਅੰਗ ਸੰਗ ਰਿਹਾ, ਸਾਬਤ ਕਦਮੀਂ ਤੁਰਿਆ। ਨਵੇਂ ਰਾਹ ਤਲਾਸ਼ੇ। ਆਪਣਾ ਨਿੱਜ ਛੱਡ ਲਹਿਰ ਨੂੰ ਪਹਿਲ ਦਿੱਤੀ। ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਹਨੇਰੇ ਨੂੰ ਮਾਤ ਦੇਣ ਲਈ ਮਸ਼ਾਲ ਵਾਂਗ ਲਟ ਲਟ ਜਗਿਆ। ਉਹ ਵਿਗਿਆਨਕ ਸੋਚ ਨੂੰ ਲੋਕਾਈ ਤੱਕ ਪੁੱਜਦਾ ਕਰਨ ਲਈ ਤਰਕਸ਼ੀਲ ਕਾਫ਼ਲੇ ਦਾ ਮੋਹਰੀ ਬਣਿਆ। ਰਾਹ ਵਿੱਚ ਆਉਂਦੀਆਂ ਮੁਸ਼ਕਲਾਂ ਨਾਲ ਸਿਰੜ ਨਾਲ ਮੱਥਾ ਲਾਇਆ। ਆਪਣੇ ਅਮਲਾਂ ਨਾਲ ਦਰਸਾਇਆ ਕਿ ਮਿਸ਼ਨ, ਸੰਸਥਾ ਲਈ ਸੁਹਿਰਦਤਾ ਨਾਲ ਕੰਮ ਕਰਦਿਆਂ ਸਮੂਹ ਦੇ ਹਿਤ ਵਡੇਰੇ ਹੁੰਦੇ ਹਨ।

ਕੈਂਸਰ ਵਰਗੀ ਬਿਮਾਰੀ ਦਾ ਹੌਂਸਲੇ ਨਾਲ ਮੁਕਾਬਲਾ ਕਰਦਿਆਂ ਉਸ ਵਿਛੜਣ ਵੇਲੇ ਵੀ ਲੋਕਾਈ ਨੂੰ ਸਬਕ ਦਿੱਤਾ। ਜ਼ਿੰਦਗੀ ਦਾ ਸਫ਼ਰ ਮੁਕਾ ਕੇ ਵੀ ਮਨੁੱਖਤਾ ਨਾਲ ਵਫ਼ਾ ਨਿਭਾਈ। ਆਪਣੇ ਸਰੀਰ ਨੂੰ ਮੈਡੀਕਲ ਖੋਜਾਂ ਲਈ ਪ੍ਰਦਾਨ ਕਰਨ ਦੇ ਫੈਸਲੇ ਨੂੰ ਪਰਿਵਾਰ ਨੇ ਸਿਰੇ ਚੜ੍ਹਾਇਆ। ਕ੍ਰਿਸ਼ਨ ਬਰਗਾੜੀ ਉੱਤਰੀ ਭਾਰਤ ਦਾ ਪਹਿਲਾ ਸਰੀਰ ਦਾਨੀ ਬਣਿਆ। ਉਸਦੀ ਯਾਦ ਸਾਡੇ ਮਨਾਂ ਅੰਦਰ ਸਮੋਈ ਹੋਈ ਹੈ। ਤੁਰਦੇ ਰਹਿਣ ਦਾ ਬਲ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ ਦੇ ਕਦਮਾਂ ਦਾ ਉਤਸ਼ਾਹ ਹੈ। ਅੰਧਵਿਸ਼ਵਾਸਾਂ ਦੇ ਹਨੇਰੇ ਨੂੰ ਹਰਾਉਣ ਦੀ ਪ੍ਰੇਰਨਾ ਹੈ। ਆਪਣੇ ਇਸ ਮਰਹੂਮ ਨਾਇਕ ਦੀ ਜੀਵਨ ਘਾਲਣਾ ਨੂੰ ਸਿਜਦਾ, ਸਲਾਮ ਕਰਦਿਆਂ ਉਹਨਾਂ ਦੀ 23 ਵੀਂ ਬਰਸੀ 'ਤੇ ਉਹਨਾਂ ਦੇ ਰਾਹਾਂ ਤੇ ਸਿਦਕਦਿਲੀ ਨਾਲ ਤੁਰਨ ਦਾ ਅਹਿਦ ਕਰਦੇ ਹਾਂ।

23ਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਸੂਬਾਈ ਸਮਾਗ਼ਮ ਫਰਵਰੀ 2025 ਦੇ ਤੀਸਰੇ ਹਫ਼ਤੇ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਵੇਗਾ।

### ਤ੍ਰਿਚੀ (ਤਾਮਿਲਨਾਡੂ) ਵਿਖੇ 28, 29 ਦਸੰਬਰ ਨੂੰ ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ਼ (ਫ਼ੀਰਾ) ਦੀ ਨਵੀਂ ਚੁਣੀ ਗਈ ਕੌਮੀ ਕਾਰਜਕਾਰਨੀ ਕਮੇਟੀ



(ਵਿਸਥਾਰਤ ਰਿਪੋਰਟ ਅਗਲੇ ਅੰਕ ਵਿੱਚ)

ਜਿਲਦ ਨੰ. 26 ਰਜਿ. ਨੰ. PUNPUN/2000/05393 ਅੰਕ : 1

## ਤਰਕਸ਼ੀਲ ਲਹਿਰ ਦੇ ਵਧਦੇ ਕਦਮਾਂ ਦਾ ਸਫ਼ਰ



7, 8 ਦਸੰਬਰ ਨੂੰ ਤਰਕਸ਼ੀਲ ਭਵਨ ਬਰਨਾਲਾ ਵਿਖੇ ਉੱਤਰੀ ਰਾਜਾਂ (ਦਿੱਲੀ, ਝਾਰਖੰਡ, ਹਿਮਾਚਲ, ਰਾਜਸਥਾਨ, ਉੱਤਰਾਖੰਡ, ਜੰਮੂ, ਹਰਿਆਣਾ ਤੇ ਪੰਜਾਬ) ਦੀ ਦੋ ਰੋਜਾ ਸਿਖਲਾਈ ਵਰਕਸ਼ਾਪ ਵਿੱਚ ਸ਼ਾਮਲ ਤਰਕਸ਼ੀਲ ਕਾਰਕੁਨਾਂ ਦੀ ਸਾਂਝੀ ਤਸਵੀਰ




ਸਿਖਲਾਈ ਵਰਕਸ਼ਾਪ ਵਿੱਚ ਹਿੰਦੀ ਭਾਸ਼ਾਈ ਰਾਜਾਂ ਲਈ ਵਿਦਿਆਰਥੀ ਚੇਤਨਾ ਪੁਸਤਕ ਰਿਲੀਜ਼ ਕੀਤੇ ਜਾਣ ਦਾ ਦ੍ਰਿਸ਼

If undelivered please return to :

Tarksheel

Tarksheel Bhawan, Tarksheel Chowk,
Sanghera ByPass, BARNALA-148101
Post Box No. 55
Cell. 98769 53561, 98728 74620
Web : www.tarksheel.org
e-mail : tarkshiloffice@gmail.com

BOOK POST
(Printed Matter)

To ..................................................................

..................................................................

..................................................................